# ਕੇਸਾਂ ਦੀ ਕਰਾਮਾਤ

## (ਕੇਸ ਪਰਮਾਰਥ)

ਲੇਖਕ :
ਡਾ. ਧਰਮਾਨੰਤ ਸਿੰਘ
ਪੀ.ਐਚ-ਡੀ.



ਪ੍ਰਕਾਸ਼ਕ
ਭਾ. ਚਤਰ ਸਿੰਘ ਜੀਵਨ ਸਿੰਘ
ਅੰਮ੍ਰਿਤਸਰ

Kesaan di Karaamaat by Dr. Dharmanant Singh

ISBN 81-7601-535-0

ਪਹਿਲੀ ਐਡੀਸ਼ਨ - ਜਨਵਰੀ 2003

ਭੇਟਾ : 60-00



ਪ੍ਰਕਾਸ਼ਕ:-

**ਭਾ. ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ

ਫੋਨ : (0183) 2542346, 2547974, 2557973

ਫੈਕਸ : 91-183-2547974

E.mail: csjs @ jla.vsnl.net.in

Web site : www.csjs.com

(Printed in India)

*ਛਾਪਕ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : 2705003, 395774*

# ਕੇਸਾਂ ਦੀ ਕਰਾਮਾਤ ਬਾਰੇ

ਅਜ ਵਿਸ਼ਵ ਭਰ ਵਿਚ ਸਿੱਖੀ ਦਾ ਪ੍ਰਚਾਰ ਬਹੁਤ ਵਧਿਆ ਹੈ ਖਾਲਸੇ ਦੀ ਸਿਰਜਣਾ ਦੇ ਤਿੰਨ ਸੌ ਸਾਲ ਪੂਰੇ ਹੋਣ ਤੇ ਸਾਰੇ ਸੰਸਾਰ ਵਿਚ ਅੰਮ੍ਰਿਤ ਪ੍ਰਚਾਰ ਹੋਇਆ ਹੈ। ਭਾਰਤ ਵਿਚ ਵੀ ਬੜੇ ਵੱਡੇ ਵੱਡੇ ਸਮਾਗਮ ਆਯੋਜਿਤ ਕੀਤੇ ਗਏ ਹਨ। ਪਰ ਸਿੱਖੀ ਦਾ ਇੰਨਾਂ ਪ੍ਰਚਾਰ ਹੋਣ ਦੇ ਬਾਵਜੂਦ ਵੀ ਸਾਡੀ ਨੌਜਵਾਨ ਪੀੜੀ ਕੇਸਾਂ ਦੀ ਬੇਅਦਬੀ ਕਰ ਰਹੀ ਹੈ ਜਿਸ ਨੂੰ ਵੇਖ ਕੇ ਬੜਾ ਦੁੱਖ ਹੁੰਦਾ ਹੈ। ਕੇਸ ਕੁਦਰਤ ਦੀ ਵੱਡਮੁਲੀ ਦੇਣ ਹੈ, ਇਹ ਕੇਵਲ ਸਿੱਖਾਂ ਵਾਸਤੇ ਹੀ ਜ਼ਰੂਰੀ ਨਹੀਂ ਹਨ ਬਲਕਿ ਹਰ ਮਨੁੱਖ ਵਾਸਤੇ ਇੰਨਾਂ ਦਾ ਹੋਣਾ ਬਹੁਤ ਮਹੱਤਵਪੂਰਣ ਹੈ।

ਹੁਣ ਤਕ ਕੇਸਾਂ ਦੀ ਮਹੱਤਤਾ ਤੇ ਕਈ ਖੋਜੀਆਂ ਨੇ ਵਿਗਿਆਨਿਕ ਆਧਾਰ ਤੇ ਖੋਜਾਂ ਵੀ ਕੀਤੀਆਂ ਹਨ, ਅਤੇ ਇਸ ਬਾਰੇ ਕਈ ਲੇਖ ਅਤੇ ਪੁਸਤਕਾਂ ਵੀ ਛਪੀਆਂ ਹਨ। ਪਰ ਕੇਸਾਂ ਦੇ ਪਰਮਾਰਥ ਬਾਰੇ ਅੱਜ ਤੋਂ ਚੌਤੀ ਸਾਲ ਪਹਿਲਾਂ ਜੋ ਸ੍ਰੀਮਾਨ ਪੰਥ ਰਤਨ ਭਾਈ ਸਾਹਿਬ ਡਾ: ਧਰਮਾਨੰਤ ਸਿੰਘ ਜੀ ਪੀ. ਐਚ-ਡੀ ਲਿਖ ਗਏ ਹਨ, ਉਸ ਦਾ ਕੋਈ ਸਾਨੀ ਨਹੀਂ। ਸਾਨੂੰ ਉਨ੍ਹਾਂ ਦੇ ਕੇਸ ਪ੍ਰਮਾਰਥ ਬਾਰੇ ਛੱਬੀ ਲੇਖ ਪ੍ਰਾਪਤ ਹੋਏ ਹਨ। ਅਸੀਂ ਇੰਨਾਂ ਲੇਖਾਂ ਨੂੰ ਵਿਦਿਵਾਨਾਂ ਪਾਸੋਂ ਪੜ੍ਹਵਾਇਆ ਹੈ, ਜਿੰਨ੍ਹਾਂ ਸਾਨੂੰ ਇਹ ਰਾਏ ਦਿੱਤੀ ਹੈ ਕਿ ਇਹ ਲੇਖ ਕੇਸਾਂ ਦੇ ਪ੍ਰਮਾਰਥ ਬਾਰੇ ਬੜਾ ਡੂੰਘਾ ਅਧਿਐਨ ਪੇਸ਼ ਕਰਦੇ ਹਨ ਅਤੇ ਇਨ੍ਹਾਂ ਸਾਰੇ ਲੇਖਾਂ ਨੂੰ ਇਕੱਠੇ ਕਰਕੇ ਪੁਸਤਕ ਰੂਪ ਵਿਚ ਛਾਪ ਕੇ ਵਿਸ਼ਵ ਨੂੰ ਪੇਸ਼ ਕਰਨੀ ਚਾਹੀਦੀ ਹੈ ਤਾਂਕਿ ਹਰ ਮਨੁੱਖ ਕੇਸਾਂ ਦੀ ਕੀਮਤ ਜਾਣ ਸਕੇ।

ਡਾ: ਧਰਮਾਨੰਤ ਸਿੰਘ ਜੀ ਦਾ ਇਹ ਉੱਦਮ ਬੜਾ ਸ਼ਲਾਘਾ ਯੋਗ ਹੈ। ਉਨ੍ਹਾਂ ਨੇ ਬੜੀ ਮਿਹਨਤ ਕਰਕੇ ਸਾਰੇ ਜਗਤ ਪ੍ਰਸਿੱਧ ਗ੍ਰੰਥਾਂ ਦਾ ਮੁਤਾਲਿਆ ਕੀਤਾ ਹੈ। ਅਸੀਂ ਉਨ੍ਹਾਂ ਦੀ ਇਹ ਅਮਰ ਰਚਨਾਂ ਨੂੰ ਛਾਪ ਕੇ ਬੜਾ ਗੌਰਵ ਅਨੁਭਵ ਕਰਦੇ ਹਾਂ, ਸਾਨੂੰ ਉਮੀਦ ਹੈ ਕਿ ਸਾਡੇ ਨੌਜਵਾਨ ਇਸ ਪੁਸਤਕ ਨੂੰ ਪੜ੍ਹ ਕੇ ਭਲੀ ਭਾਂਤ ਸਮਝ ਜਾਣਗੇ ਕਿ ਕੇਸ ਰਖਣੇ ਕਿਉਂ ਜ਼ਰੂਰੀ ਹਨ। ਜਿਵੇਂ ਡਾ: ਸਾਹਿਬ ਨੇ ਲਿਖਿਆ ਹੈ ਕੇਸ ਕੇਵਲ ਪੰਜ ਕਕਾਰ ਸਮਝ ਕੇ ਹੀ ਰਖਣੇ ਜ਼ਰੂਰੀ ਨਹੀਂ ਬਲਕਿ ਦੁਨੀਆਂ ਦੇ ਹਰ ਵਿਅਕਤੀ ਨੂੰ ਕੇਸਾਂ ਨੂੰ ਸਾਬਤ ਸਬੂਤ ਰਖਣਾ ਚਾਹੀਦਾ ਹੈ। ਵਾਹਿਗੁਰੂ ਨੇ ਜੋ ਮਨੁੱਖ ਨੂੰ ਸਰੀਰ ਦੇ ਹੋਰ ਅੰਗ ਦਿੱਤੇ ਹਨ ਅਤੇ ਉਨ੍ਹਾਂ ਅੰਗਾਂ ਬਗੈਰ ਅਸੀਂ ਅਧੂਰੇ ਹੋ ਜਾਂਦੇ ਹਾਂ, ਇਸ ਤਰ੍ਹਾਂ ਕੇਸਾਂ ਤੋਂ ਬਗੈਰ ਵੀ ਅਸੀਂ ਅਧੂਰੇ ਹੋ ਜਾਂਦੇ ਹਾਂ। ਜਦ ਕਿਸੇ ਵਿਅਕਤੀ ਦਾ ਕੋਈ ਇਕ ਅੰਗ ਨਹੀਂ ਹੁੰਦਾ ਤਾਂ ਅਸੀਂ ਉਸ ਨੂੰ ਅਪਾਹਜ ਕਹਿੰਦੇ ਹਾਂ, ਇਸ ਤਰ੍ਹਾਂ ਜਿਹੜੇ ਵਿਅਕਤੀ ਕੇਸਾਂ ਤੋਂ ਰਹਿਤ ਹਨ, ਉਹ ਆਪ ਬਣੇ ਹੀ ਅਪਾਹਜ ਹਨ।

ਅੰਤ ਵਿਚ ਅਸੀਂ ਇਕ ਵਾਰ ਫਿਰ ਡਾ: ਸਾਹਿਬ ਦਾ ਧੰਨਵਾਦ ਕਰਦੇ ਹਾਂ ਕਿ ਉਨ੍ਹਾਂ ਇਹ ਵੱਡਾ ਉਪਰਾਲਾ ਕਰਕੇ ਸਿੱਖ ਜਗਤ ਵਾਸਤੇ ਵੱਡਾ ਉਪਕਾਰ ਕੀਤਾ ਹੈ।

—ਪ੍ਰਕਾਸ਼ਕ

ੴ ਸਤਿਗੁਰ ਪ੍ਰਸਾਦਿ ॥

# ਕੇਸਾਂ ਦੀ ਕਰਾਮਾਤ

## -ਭੂਮਿਕਾ-

*ਸਵੱਯਾ॥ ਸ੍ਰੀ ਜਗਦੀਸ਼ ਵਰੀਸ਼ ਕੇ ਸ਼ੀਸ਼ ਪੈ, ਕੇਸ਼ ਸੁਹਾਵਤ ਹੈਂ ਅਤਿ ਨੀਕੇ।*
*ਕੇਸ਼ ਥੇ ਸ੍ਰੀ ਰਘੁਨੰਦਨ ਰਾਮ ਕੇ, ਵਿਆਸ, ਵਸ਼ਿਸ਼ਟ, ਗੁਪਾਲ ਹਰੀ ਕੇ।*
*ਪਲੇਟੋ, ਮਸੀਹ, ਜ਼ਰਦੂਸ਼, ਮੁਹੰਮਦ, ਸ੍ਰੀ ਸੁਕ੍ਰਾਤ, ਯੁਹੰਨਾ ਨਬੀ ਕੇ।*
*ਥੇ ਦਸ ਰੂਪ ਸਕੇਸ਼ਨ ਹੀ ਪੁਰਸ਼ੋਤਮ ਸ੍ਰੀ ਗੁਰੂ ਨਾਨਕ ਜੀ ਕੇ।*
*ਸਵੱਯਾ॥*ਪ੍ਰੀਤਮ ਪੰਚ ਕਕਾਰਨ ਸੌਂ ਜਹਿੰ, ਸ਼ੋਭਤ ਹੈ ਅਮਰਾਪੁਰ ਮਾਹੀਂ।*
*✦ਭਾਸਕ ਸਤਿ, ਰਿਤੂ ਰਮਣੀ ਜਹਿੰ, •ਭੋਜਨ ਇਸ਼ਟ ਸੁਦ੍ਰਿਸ਼ਟਿ ਹੀ ਆਹੀਂ।*
*☆ਜੋਬਨ ਨਿੱਤ ਹੈ ਸੁੰਦਰਤਾ ਜਹਿੰ, ਪ੍ਰੇਮ ਕੇ ਕੇਲ ਨਿਖੁਟ ਨ ਜਾਹੀਂ।*
*ਸੰਗਤ ਮੇਂ ਕਲਗੀ ਧਰ ਕੀ ਤਹਿੰ, ਕੇਸ਼ਨ ਬਿਨ ਕੌ ਪਹੁੰਚਤ ਨਾਹੀਂ।*
*ਚੌਪਈ॥ਤੱਬ ਯਥਾਰਥ ਇਕ ਸੁਨ ਲੀਜੈ, ਕਿੰਚਿਤ ਯਾ ਮਹਿੰ ਸ਼ੰਕ ਨ ਕੀਜੈ।*
*ਦੋਹਰਾ॥ ਸਾਬਤ ਸੂਰਤ ਜੋ ਰਹੇ ਸ਼ਰਧਾ ਸਹਿਤ ਅਖੰਡ॥*
*ਜੋਤਿ ਨਾਮ ਕੀ ਰ੍ਰਿਦੈ ਮੇਂ ਤਿਸ ਕੇ ਜਗੇ ਪ੍ਰਚੰਡ॥*

**ਚਵ੍ਹਾਂ ਹੀ ਪਾਵਨ ਵੇਦਾਂ ਦੇ 'ਪੁਰਸ਼ ਸੂਕਤ' ਨਿਰਾਕਾਰ ਬ੍ਰਹਮ ਦੇ ਜਿਸ ਸਾਕਾਰ ਰੂਪ ਨੂੰ ਸਹਸ੍ਰ ਸ਼ੀਰਸ਼ਾ ਪੁਰੁਸ਼ਾ, ਸਹਸ੍ਰਾਕਸ਼ਾ, ਸਹਸ੍ਰ ਨੇ ਕਿਹਾ ਹੈ, ਤੇ ਸੰਸਾਰ ਦੇ ਹੋਰ ਵੀ ਸਾਰੇ ਹੀ

---

**ਪ੍ਰੀਤਮ ਸ੍ਰੀ ਦਸਮੇਸ਼ ਜੀ।*

*✦ਭਾਸਕ=ਸੂਰਜ, ਭਾਵ ਜਿਸ ਅਮਰ ਧਾਮ ਵਿਚ ਪ੍ਰਕਾਸ਼ ਕੇਵਲ 'ਸਤਿ' ਦਾ ਹੀ ਹੈ, ਹੋਰ ਕਿਸੇ ਮਾਦੀ ਸੂਰਜ ਦਾ ਨਹੀਂ।*

*•ਜਿੱਥੇ ਭੋਜਨ ਕੇਵਲ ਇਸ਼ਟ, ਸ੍ਰੀ ਦਸਮੇਸ਼ ਜੀ, ਦੀ ਸ਼ੁਭ ਦ੍ਰਿਸ਼ਟੀ ਦਾ ਹੀ ਹੈ, ਕਿਸੇ ਮਾਦੀ ਪਦਾਰਥ ਦਾ ਨਹੀਂ।*

*☆ਜਿੱਥੇ ਜੋਬਨ ਤੇ ਸੁੰਦਰਤਾ ਢਲਦੇ ਕਦੇ ਨਹੀਂ ਭਾਵ ਸਦਾ ਇਕ ਰਸ ਰਹਿੰਦੇ ਹਨ।*

***ਅਰਥਾਤ:- ਰਿਗ ਵੇਦ ੧੫, ੯੦, ੧, ਸਾਮ ਵੇਦ ਮੰਤ੍ਰ ਅੰਕ ੬੧੭, ਵਾਜਸਨੇਈ ਯਜੁਰ ਵੇਦ ੩੧.੧, ਵਸ਼ਿਸ਼ਟ ਵੇਦ ੩.੧੨, ੧, ਅਥਰਬਣ ਵੇਦ ੧੯.੬,੧.*

ਧਰਮ ਗ੍ਰੰਥਾਂ ਵਿਚ ਜਿਸ ਪਰਮੇਸ਼ਰ ਨੂੰ ਜਗਤ ਦਾ ਕਰਤਾ, ਧਰਤਾ, ਤੇ ਹਰਤਾ ਮੰਨਿਆ ਹੈ, ਸਾਡਾ ਵਿਸ਼੍ਵਾਸ ਹੈ ਕਿ ਉਸੇ ਸਤ-ਚਿਤ-ਆਨੰਦ ਬ੍ਰਹਮ ਦਾ ਹਾਜ਼ਰਾ ਹਜ਼ੂਰ ਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਹਨ। ਸਾਡਾ ਇਹ ਵਿਸ਼੍ਵਾਸ ਪੂਰਨ ਹੈ ਤੇ ਅਟੁੱਟ ਹੈ। ਇਸ ਪੱਖ ਨੂੰ ਮੈਂ ਆਪਣੇ 'ਕਲਾਧਾਰੀ ਬ੍ਰਹਮ' ਨਾਮਕ ਨਿਬੰਧ ਵਿਚ ਦੀਰਘ ਵਿਸਥਾਰ ਨਾਲ ਸਿੱਧ ਕਰ ਚੁਕਾ ਹਾਂ, ਪਰ ਇਥੇ ਵੀ ਇਕ ਸਾਦਾ ਯੁਕਤੀ ਦੁਆਰਾ ਇਸ ਨੂੰ ਸਪੱਸ਼ਟ ਕਰਨ ਦਾ ਯਤਨ ਕਰਦਾ ਹਾਂ। ਪਾਠਕ ਜਨ ਇਸ ਦੇ ਸਮਝਣ ਲਈ ਜਪੁ ਜੀ ਦੀ ਚੌਬੀਸ੍ਵੀਂ ਪਉੜੀ ਵਲ ਧਿਆਨ ਕਰਨ : ਇਸ ਪਉੜੀ ਵਿਚ ਪਾਰਬ੍ਰਹਮ ਦੇ ਗੁਣਾਂ ਦੀ ਅਨੰਤਤਾ ਦਾ ਵਰਣਨ ਹੈ, ਤੇ ਸਾਰੀਆਂ ਤੁਕਾਂ ਵਿਚ ਬਾਰੰਬਾਰ ਇਹ ਦੱਸ ਕੇ ਕਿ ਪਾਰਬ੍ਰਹਮ ਦੀ ਗਤਿ ਮਿਤਿ ਦਾ ਪਾਰਾਵਾਰ ਜਾਣਨ ਲਈ ਅਨੇਕਾਂ ਹੀ ਮਨੁੱਖ ਯਤਨ ਕਰਦੇ ਫਿਰਦੇ ਹਨ, ਪਰ ਕੋਈ ਵੀ ਆਪਣੇ ਇਸ ਉਪਰਾਲੇ ਵਿੱਚ ਕਾਮਯਾਬ ਨਹੀਂ ਹੋ ਸਕਦਾ, ਤਾਂ ਤੇ ਐਸੀ ਦਸ਼ਾ ਵਿਚ ਜੇ ਕੋਈ ਪੁੱਛੇ ਕਿ ਕੀ ਕੋਈ ਇਸ ਉਪਰਾਲੇ ਵਿਚ ਕਾਮਯਾਬ ਹੋ ਵੀ ਸਕਦਾ ਹੈ? ਤਾਂ ਅੰਤ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ :-

***ਏਵਡੁ ਊਚਾ ਹੋਵੈ ਕੋਇ॥ ਤਿਸੁ ਊਚੇ ਕਉ ਜਾਣੈ ਸੋਇ॥"***

ਇਸ ਨਿਰਣੇ ਨੂੰ ਕੋਈ ਨਿਸ਼ਚਿਤ ਕਰਨਾ ਚਾਹੇ ਕਿ ਰਾਚਨਿਕ ਵਿਵਸਥਾ ਕਿਹੋ ਜਿਹੀ ਹੈ।

ਅਗਮ ਅਗੋਚਰ ਦਾ ਗਿਆਨ ਚੰਦ੍ਰ ਮੰਡਲ ਦੀ ਉਚਾਈ ਤਕ ਪਹੁੰਚ ਕੇ ਹੀ ਹੋ ਸਕਦਾ ਹੈ, ਭਾਵੇਂ ਉਸ ਉਚਾਈ ਤਕ ਇੱਛਾਧਾਰੀ ਆਪ ਪਹੁੰਚੇ ਤੇ ਭਾਵੇਂ ਉਸ ਦਾ ਕੋਈ ਪ੍ਰਤਿਨਿਧ-ਭਾਵੇਂ ਕਿਸੇ ਯੰਤ੍ਰ ਦੇ ਰੂਪ ਵਿਚ ਤੇ ਭਾਵੇਂ ਕਿਸੇ ਮਨੁੱਖ ਦਾ ਪ੍ਰਾਕ੍ਰਿਤਿਕ ਸ਼ਕਤੀ ਦੇ ਰੂਪ ਵਿਚ, ਹਰ ਹਾਲਤ ਵਿਚ, ਯਥਾਰਥ ਤੇ ਪੂਰਨ ਗਿਆਨ ਦੀ ਪ੍ਰਾਪਤੀ ਲਈ ਕਿਸੇ ਨਾ ਕਿਸੇ ਨੂੰ ਚੰਦ੍ਰਮਾਂ ਦੀ ਉਚਾਈ ਤਕ ਪਹੁੰਚਣਾ ਜ਼ਰੂਰ ਪਵੇਗਾ, ਇਵੇਂ ਹੀ ਬ੍ਰਹਮ ਦੀ ਗਤਿ ਮਿਤਿ ਜਾਣਨ ਲਈ ਕੋਈ ਬ੍ਰਹਮ ਹੀ ਜਿੰਨਾ ਉੱਚਾ ਤਾਂ ਉਹ ਉਸ ਦੀ ਪੁਰੀ ਤੇ ਜਿਉਂ ਕੀ ਤਿਉਂ ਗਤਿ ਮਿਤਿ ਨੂੰ ਜਾਣ ਸਕਦਾ ਹੈ, ਪਰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਮੁਕੰਮਲ ਤੌਰ ਤੇ ਸਾਫ਼ ਦੱਸਦੀ ਹੈ :-

***"ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ॥"***

*(ਦਖਣੀ ਓਅੰਕਾਰ ੩, ਪੰ: ੯੩੦)*

ਅਰਥਾਤ, ਕਰਤੇ ਕਰਤਾਰ ਦੀ ਯਥਾਰਥ ਮਿਤਿ ਨੂੰ ਕਰਤਾਰ ਆਪ ਹੀ ਜਾਣਦਾ ਹੈ ਅਥਵਾ ਪੂਰਨ ਗੁਰੂ, ਬੱਸ, ਸ੍ਰੀ ਗੁਰੂ ਨਾਨਕ ਦੇਵ ਪੂਰਨ ਗੁਰੂ ਹੋਣ ਦੀ ਹੈਸੀਅਤ ਵਿਚ, ਕਰਤੇ ਕਰਤਾਰ ਦੀ ਯਥਾਰਥ ਮਿਤਿ ਨੂੰ ਜਿਉਂ ਕਾ ਤਿਉਂ ਜਾਣਦੇ ਹਨ, ਇਸ ਵਿਸ਼੍ਵਾਸ ਦੀ ਦ੍ਰਿੜ੍ਹਤਾ ਲਈ ਪਾਠਕ ਨੂੰ ਜਦ ਤਕ ਮੇਰੇ ਕਲਾਧਾਰੀ ਬ੍ਰਹਮ ਦੇ ਵੇਖਣ ਤੇ ਵਿਚਾਰਨ ਦਾ ਅਵਸਰ ਨਹੀਂ ਮਿਲਦਾ ਤਦ ਤਕ ਉਹ ਇਹਨਾਂ ਮਹਾਂ ਵਾਕਾਂ ਦਾ ਸਾਰ ਗ੍ਰਹਿਣ ਕਰੇ :-

*"ਤਤੁ ਨਿਰੰਜਨੁ ਜੋਤਿ ਸਬਾਈ ਸੋਹੰ ਭੇਦੁ ਨ ਕੋਈ ਜੀਉ॥*
*ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ॥"*

*(ਸੋਰਠਿ ਮ: ੧, ਪੰ: ੫੯੯)*

ਤਿਵੇਂ ਹੀ-

*"ਚਿੰਤ ਅਚਿੰਤਾ ਸਗਲੀ ਗਈ॥ ਪ੍ਰਭੁ ਨਾਨਕ ਨਾਨਕ ਨਾਨਕ ਮਈ॥"*

*(ਭੈਰਉ ਮ: ੫, ਪੰ: ੧੧੫੭)*

ਤਿਵੇਂ ਹੀ-

*"ਸੁਣੀ ਅਰਦਾਸਿ ਸੁਆਮੀ ਮੇਰੈ ਸਰਬ ਕਲਾ ਬਣਿ ਆਈ॥*
*ਪ੍ਰਗਟ ਭਈ ਸਗਲੇ ਜੁਗ ਅੰਤਰਿ ਗੁਰ ਨਾਨਕ ਕੀ ਵਡਿਆਈ॥"*

*(ਸੋਰਠਿ ਮ: ੫, ਪੰ: ੬੧੧)*

ਫਿਰ, ਸ੍ਰੀ ਗੁਰੂ ਅਰਜਨ ਦੇਵ ਦਾ ਸ਼ਬਦ ਹੈ, ਜੋ, ***"ਸੁਣਿ ਸਾਖੀ ਮਨ ਜਪਿ ਪਿਆਰ॥"*** ਤੋਂ ਅਰੰਭ ਹੁੰਦਾ ਹੈ, ਇਸ ਵਿਚ ਚਵ੍ਹਾਂ ਹੀ ਯੁਗਾਂ ਦੇ ਉੱਨੀ (19) ਪ੍ਰਸਿੱਧ ਭਗਤਾਂ ਤੇ ਸਾਧਾਰਣ ਨਰ ਨਾਰੀਆਂ ਦੇ ਨਾਮ (ਅਜਾਮਲ, ਬਾਲਮੀਕ, ਧ੍ਰੂ, ਗਨਿਕਾ, ਗਜਇੰਦ੍ਰ, ਸੁਦਾਮਾ, ਬਧਿਕ, ਕੁਬਿਜਾ, ਬਿਦਰ, ਪ੍ਰਹਿਲਾਦ, ਦ੍ਰੋਪਤੀ, ਧੰਨਾ, ਤ੍ਰਿਲੋਚਨ, ਬੇਣੀ, ਜੈ ਦੇਵ, ਸੈਨ, ਕਬੀਰ, ਨਾਮਦੇਵ, ਤੇ ਰਵਿਦਾਸ) ਦਿਤੇ ਹਨ, ਤੇ ਇਹਨਾਂ ਸੰਬੰਧੀ ਦਸਿਆ ਹੈ ਕਿ ਕਿਸ ਤਰ੍ਹਾਂ ਇਹਨਾਂ ਸਾਰਿਆਂ ਨੂੰ ਭਗਤੀ ਤੇ ਪ੍ਰਭੂ ਦੀ ਵਿਸ਼ੇਸ਼ ਕ੍ਰਿਪਾ ਦੁਆਰਾ ਪਰਮ ਪਦ ਦੀ ਪ੍ਰਾਪਤੀ ਹੋਈ, ਪਰ ਇਸ ਸ਼ਬਦ ਦੀ ਅੰਤਿਮ ਤੁਕ ਇਹ ਹੈ:-

*"ਗੁਰ ਨਾਨਕ ਗੋਵਿੰਦ ਰੂਪ॥"*

ਜਿਸ ਦਾ ਸਪੱਸ਼ਟ ਭਾਵ ਇਹ ਹੈ ਕਿ ਇਹ ਸਾਰੇ 'ਜੀਵ' ਅਨੇਕ ਪ੍ਰਕਾਰ ਦੇ ਸਾਧਨਾਂ ਦੁਆਰਾ ਬ੍ਰਹਮ ਵਿਚ ਲੀਨ ਹੋਏ, ਉਥੇ ਸ੍ਰੀ ਗੁਰੂ ਨਾਨਕ ਦੇਵ ਸਦਾ ਤੋਂ ਹੀ ਬ੍ਰਹਮ ਰੂਪ ਸਨ, ਭਾਵ ਉਹ ਕਦੇ ਵੀ ਜੀਵ ਕੋਟੀ ਵਿੱਚ ਨਹੀਂ ਸਨ, ਸਦੀਵਤਾ ਤੋਂ (Eternally) ਹੀ ਗੋਬਿੰਦ ਰੂਪ ਸਨ, ਭਾਵ, ਕੋਈ ਵੀ ਸਮਾਂ, ਕਿਸੇ ਵੀ ਯੁਗ ਯਾ ਕਲਪ ਯਾ ਮਨਵੰਤਰ ਦਾ, ਸ੍ਰੀ ਗੁਰੂ ਅਰਜਨ ਦੇਵ ਨੂੰ ਆਪਣੀ ਸਰਵੱਗਤਾ ਦੁਆਰਾ ਐਸਾ ਨਾ ਦਿਸਿਆ, ਜਿਸ ਵਿੱਚ ਸ੍ਰੀ ਗੁਰੂ ਨਾਨਕ ਦੇਵ ਉਹਨਾਂ ਨੂੰ ਸਾਧਾਰਣ ਜੀਵ, ਮਨੁੱਖ ਭਗਤ ਦੇ ਰੂਪ ਵਿਚ ਆਪਣੇ ਕਲਿਆਣ (ਮੋਖ) ਲਈ ਸਾਧਨ ਕਰਦੇ ਹੋਏ ਦਿੱਸੇ ਹੋਵਣ, ਇਹ ਨਿਰਣਾ ਸ੍ਰੀ ਗੁਰੂ ਨਾਨਕ ਦੇਵ ਦੇ ਦਸਾਂ ਹੀ ਸਰੂਪਾਂ ਸੰਬੰਧੀ ਹੈ। ਕੇਵਲ ਪਹਿਲੇ ਸਰੂਪ ਸੰਬੰਧੀ ਹੀ ਨਹੀਂ, ਬਾਣੀ ਵਿਚ ਅਨੇਕਾਂ ਥਾਵਾਂ ਪਰ ਇਸ ਨਿਰਣੇ ਸੰਬੰਧੀ ਇਸ਼ਾਰੇ ਮੌਜੂਦ ਹਨ, ਪਾਠਕ ਜਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੬੧੨ ਤੋਂ ਇਹਨਾਂ ਦੋ ਸ਼ਬਦਾਂ ਦਾ ਪਾਠ ਵਿਚਾਰਨ, ਜੋ ***"ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ"*** ਤਥਾ ***"ਜਿਨਾ ਬਾਤ ਕੋ ਬਹੁਤੁ ਅੰਦੇਸਰੋ"*** ਤੋਂ

ਅਰੰਭ ਹੁੰਦੇ ਹਨ, ਫਿਰ, ੩੯੪ ਪੰਨੇ ਤੋਂ ਇਹ ਸ਼ਬਦ ਵੀ ਵਿਚਾਰਨ, ਜਿਸ ਦੀ ਪਹਿਲੀ ਤੁਕ *"ਸਾਚਿ ਨਾਮਿ ਮੇਰਾ ਮਨੁ ਲਾਗਾ"* ਹੈ। ਇਸ ਤੋਂ ਉਪਰੰਤ ਪਾਠਕ, ਇਸ ਵਿਸ਼ੇ ਸੰਬੰਧੀ, ਭੱਟਾਂ ਦੇ ਸਵੱਯੇ ਵੇਖਣ, ਇਹ ਭੱਟ ਕੋਈ ਸਾਧਾਰਣ ਜੀਵ ਕੋਟੀ ਦੇ ਕਵੀ ਨਹੀਂ ਸਨ, ਇਹ ਬ੍ਰਹਮ ਵਿਚ ਮਹਾਂਪੁਰਖ ਦਿੱਬ ਵਿਅਕਤੀਆਂ ਸਨ ਤੇ ਇਹਨਾਂ ਦੀ ਇਤਿਹਾਸਿਕ ਹੋਂਦ ਦਾ ਤਸੱਲੀ-ਬਖਸ਼ ਭੇਦ ਭਾਰਤ ਦੇ ਕਿਸੇ ਵੀ ਭੱਟ ਵੰਸ਼ੀ ਨੂੰ ਅੱਜ ਤਕ ਨਹੀਂ ਖੁਲ੍ਹਿਆ, ਮੈਂ ਸੰਨ ੧੯੨੬ ਜਨਵਰੀ ਵਿਚ ਅਨੇਕਾਂ ਪ੍ਰਾਚੀਨ ਤੀਰਥ ਅਸਥਾਨਾਂ ਪੁਰ ਗਿਆ, ਪਰ ਕਿਤੋਂ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਭੱਟਾਂ ਸੰਬੰਧੀ ਕੁਝ ਪਤਾ ਨਹੀਂ ਲੱਗਾ। ਆਪਣੇ ਸਮੇਂ ਦੇ ਪ੍ਰਸਿੱਧ ਮਥਰਾ ਨਿਵਾਸੀ ਬ੍ਰਹਮ ਭੱਟ ਪੰਡਿਤ ਕਾਲੀ ਚਰਨ ਜੀ ਨੇ ਦਸਿਆ ਕਿ ਸਾਡੀ ਕੁਲ ਦੇ ਵਿਦਵਾਨਾਂ ਨੂੰ ਸਿਵਾਏ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਇਹਨਾਂ ਮਹਾਂਪੁਰਖਾਂ ਸੰਬੰਧੀ ਹੋਰ ਮੁਤੱਲਿਕ ਕੋਈ ਗਿਆਨ ਨਹੀਂ, ਏਸੇ ਲਈ ਸਾਡੇ ਪੁਰਾਣੇ ਨਿਰਮਲੇ ਸੰਤਾਂ ਨੂੰ ਇਹ ਕਹਿਣ ਦੀ ਲੋੜ ਭਾਸੀ ਕਿ ਭੱਟਾਂ ਦੀ ਬਾਣੀ ਦੇ ਰਚਣਹਾਰ ਮਨੁੱਖ ਰੂਪ ਵਿਚ ਚਾਰ ਵੇਦ ਤੇ ਬ੍ਰਹਮਾ ਜੀ ਆਪ ਸਨ, ਪਰ ਇਹ ਸਵੀਕਾਰ ਕਰਦਿਆਂ ਹੋਇਆਂ ਭਗਤਾਂ, ਭੱਟਾਂ, ਯਾ ਸਤਿਗੁਰਾਂ ਦੇ ਵਿਸ਼ੇਸ਼ ਸੰਬੰਧਾਂ, ਯਾ ਘਟਨਾਵਾਂ, ਸੰਬੰਧੀ ਕੋਈ ਗਿਆਨ ਨਹੀਂ, ਤਾਂ ਵੀ ਸਾਡਾ ਵਿਸ਼ਵਾਸ ਹੈ ਕਿ ਗੁਰੂ ਗ੍ਰੰਥ ਸਾਹਿਬ ਦੇ ਹਰ ਵਾਕ ਦੀ ਕਿਸੇ ਮਾਦੀ ਮਹੱਤਤਾ ਸਮਾਨ ਹੈ, ਤੇ ਹਰ ਵਾਕ ਦੇ ਵੇਲੇ, ਭਾਵੇਂ, ਉਹ ਸਤਿਗੁਰਾਂ ਦਾ ਹੈ, ਮਾਦੀ ਪਦਾਰਥ ਭਗਤ, ਭੱਟ, ਯਾ ਡੂਮ ਦਾ, ਯਾ ਬਾਬਾ ਨਾਨਕ ਦੇ, ਸਾਨੂੰ ਇਹ ਮਹਾਂਵਾਕ ਚੇਤੇ ਰੱਖਣੇ ਪੈਣਗੇ :-

***"ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ॥"***

*(ਰਾਮਕਲੀ ਮ: ੧, ਦਖਣੀ ਓਅੰਕਾਰ ਪੰ. ੯੩੫)*

ਤਥਾ—

***"ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ॥"***

*(ਸੂਹੀ ਮ. ੩, ਪੰ. ੭੬੩)*

ਤਥਾ ਹੀ—

***"ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ***
***ਗੁਰਸਿਖਹੁ ਹਰਿ ਕਰਤਾ ਆਪਿ ਮੁਹਹੁ ਕਢਾਏ॥"***

*(ਵਾਰ ਗਉ. ਮ. ੪. ਪੰਨਾ ੩੦੮)*

ਤੇ ਇਹੋ ਦਾਹਵਾ ਭੱਟਾਂ ਨੇ ਵੀ ਕੀਤਾ ਹੈ, ਯਥਾ :-

***"ਅਗਮ ਅਲਖ ਕਾਰਣ ਪੁਰਖ ਜੋ ਫੁਰਮਾਵਹਿ ਸੋ ਕਹਉ॥"***

*(ਕੀਰਤ ਭੱਟ, ਪੰ. ੧੩੯੫)*

ਬੱਸ, ਇਹਨਾਂ ਭੱਟ ਮਹਾਂਪੁਰਖਾਂ ਵਿਚੋਂ ਸ੍ਰੀ ਕਲ੍ਯ ਜੀ ਨੇ, ਸ੍ਰੀ ਗੁਰੂ ਨਾਨਕ ਦੇਵ ਦੀ ਉਸਤਤੀ ਵਿੱਚ ਜੋ (ਕੁਲ ਪੰਜਾਹ ਤੁਕਾਂ ਦੇ) ਦਸ ਛੰਦ ਰਚੇ ਹਨ, ਉਹਨਾਂ ਵਿਚ ਸ੍ਰੀ ਗੁਰੂ ਦਾ ਇਉਂ ਯਸ਼ ਗਾਇਨ ਕੀਤਾ ਹੈ ਕਿ ਚਵ੍ਹਾਂ ਹੀ ਯੁਗਾਂ ਦੇ ਜੋ ਵੀ ਬ੍ਰਹਮ-ਵੇਤਾ ਭਗਤ ਹੋਏ ਹਨ ਉਹ ਆਪਣੇ ਆਤਮ-ਚਿੰਤਨ ਤੇ ਹਰਿ ਸਿਮਰਨ ਵਿਚ ਸ੍ਰੀ ਗੁਰੂ ਨਾਨਕ ਦੇਵ ਦਾ ਹੀ ਧਿਆਨ ਕਰਦੇ ਰਹੇ ਹਨ,

ਤੇ ਸਹਿਜ ਰੂਪ ਵਿਚ ਸਦੀਵਤਾ ਤੋਂ ਸ੍ਰੀ ਗੁਰੂ ਜੀ ਘਟ-ਘਟ ਵਿਚ ਇਸਥਿਤ ਹਨ। ਸੋ ਇਹ ਸਰਵੱਗ ਬ੍ਰਹਮ ਦੇ ਲੱਛਣ ਹਨ, ਅਲਪੱਗ ਜੀਵ ਦੇ ਨਹੀਂ, ਚੁਨਾਂਚਿ ਭਾਈ ਗੁਰਦਾਸ ਜੀ ਨੇ, ਸਿੰਘ ਨਾਦ ਦੁਆਰਾ ਗਰਜ ਕੇ ਇਸ ਨਿਰਣੇ ਦੀ ਪੁਸ਼ਟੀ ਇਉਂ ਕੀਤੀ ਹੈ :-

*ਦੋਹਰਾ॥"ਅਗਮ ਅਪਾਰ ਅਨੰਤ ਗੁਰੁ ਅਬਿਗਤਿ ਅਲਖ ਅਭੇਵ॥*
*ਪਾਰ ਬ੍ਰਹਮ ਪੂਰਨ ਬ੍ਰਹਮ ਸਤਿਗੁਰ ਨਾਨਕ ਦੇਵ॥ ੫॥*
*ਛੰਦ॥ ਸਤਿਗੁਰੂ ਨਾਨਕ ਦੇਵ, ਦੇਵ ਦੇਵੀ ਸਭ ਧਿਆਵਹਿੰ॥*
*ਨਾਦ ਬਾਦ ਬਿਸਮਾਦ ਰਾਗ ਰਾਗਨਿ ਗੁਨ ਗਾਵਹਿ॥*
*ਸੁੰਨ ਸਮਾਧ ਅਗਾਧ ਸਾਧ ਸੰਗਤਿ ਸਪਰੰਪਰ॥*
*ਅਬਿਗਤਿ ਅਲਖ ਅਭੇਵ ਅਗਮ ਅਗਮਿਤਿ ਅਪਰੰਪਰ॥ ੬॥"*

*(ਕਬਿੱਤ ਸਵੱਯੇ ਛੰਦ ੪-੬)*

ਇਥੇ ਹੀ ਬੱਸ ਨਹੀਂ, ਭਾਈ ਗੁਰਦਾਸ ਜੀ ਨੇ, ਆਪਣੇ 'ਕਬਿਤ ਸਵੱਯਾਂ ਵਿੱਚ, ਅੱਗੇ ਚਲ ਕੇ ਇਹ ਵੀ ਸਪੱਸ਼ਟ ਕਰ ਦਿੱਤਾ ਹੈ ਕਿ ਉਹ ਕਿਹੜਾ ਬ੍ਰਹਮ ਹੈ ਜਿਸ ਦੇ ਅਵਤਾਰ ਸ੍ਰੀ ਗੁਰੂ ਨਾਨਕ ਦੇਵ ਜੀ ਸਨ, ਕਿਉਂ ਜੋ ਕਈ ਵਿਦਵਾਨਾਂ ਦਾ ਵਿਸ਼ਵਾਸ ਹੈ ਕਿ ਹਰ ਬ੍ਰਹਮਾਂਡ (Solar System) ਦਾ ਬ੍ਰਹਮ (God, ਰੱਬ) ਵੱਖਰਾ ਹੈ ਤੇ ਬ੍ਰਹਮ (God) ਵੀ ਉਤਨੇ ਹੀ ਅਸੰਖਿਆਤ ਹਨ ਜਿੰਨੇ ਕਿ ਬ੍ਰਹਮਾਂਡ, ਜਿਹਾ ਕਿ ਵਰਤਮਾਨ ਥੀਆਸੋਫਿਸਟ ਏਸੇ ਸਿਧਾਂਤ ਦੇ ਅਨੁਯਾਈ ਹਨ (ਦੇਖੋ, The Science of yoga, by I.K. Taimni, published by T.P. House, Adyar, Madras, 1961 ; pp. 57-58) ਪੁਰਾਣਾਂ ਵਿਚ ਇਹਨਾਂ ਬ੍ਰਹਮਾਂਡੇਸ਼੍ਰਾਂ (ਬ੍ਰਹਮਾਂਡਾਂ ਦੇ ਮਾਲਕਾਂ) ਨੂੰ ਸ਼ਿਵ-ਵਿਸ਼ਨੂੰ-ਬ੍ਰਹਮਾ ਕਿਹਾ ਹੈ ਤੇ ਦੇਵੀ ਭਾਗਵਤ ਪੁਰਾਣ ਵਿਚ (ਦੇਖੋ, ੯.੩, ੭-੮) ਸਾਫ ਲਿਖਿਆ ਹੈ ਕਿ "ਰੇਤ ਦੇ ਸਾਰੇ ਜ਼ੱਰੇ ਗਿਣੇ ਜਾ ਸਕਦੇ, ਪਰ ਸਾਰੇ ਬ੍ਰਹਮਾਂਡ ਨਹੀਂ ਗਿਣੇ ਜਾ ਸਕਦੇ ਤੇ ਹਰ ਇੱਕ ਬ੍ਰਹਮਾਂਡ ਵਿੱਚ ਵੱਖੋ-ਵੱਖਰੇ ਸ਼ਿਵ-ਵਿਸ਼ਨੂੰ-ਬ੍ਰਹਮਾ ਹਨ," ਤਾਂ ਤੇ ਏਸੇ ਸਿਧਾਂਤ ਨੂੰ ਸਪੱਸ਼ਟ ਕਰਨ ਲਈ ਭਾਈ ਗੁਰਦਾਸ ਜੀ ਆਪਣੇ ਕਬਿੱਤ ਵਿਚ ਸਾਨੂੰ ਵਿਸ਼ਵਾਸ ਦਿਵਾਂਦੇ ਹਨ ਕਿ ਸ੍ਰੀ ਗੁਰੂ ਨਾਨਕ ਬ੍ਰਹਮ ਇਹਨਾਂ ਬ੍ਰਹਮਾਂਡੇਸ਼੍ਰਾਂ ਵਿਚੋਂ ਨਹੀਂ ਸਨ ਜੋ ਕੇਵਲ ਇਕ-ਇਕ ਬ੍ਰਹਮਾਂਡ ਦੇ ਮਾਲਿਕ ਹਨ, ਬਲਕਿ ਉਹ, ਉਹ ਅਪਰੰਪਰ ਬ੍ਰਹਮ ਹਨ ਜੋ ਅਨੰਤ ਕੋਟਿ ਤਾਰਕਾ ਮੰਡਲਾਂ (Galaxies) ਦੇ ਅਨੰਤ ਕੋਟਿ ਬ੍ਰਹਮਾਂਡਾਂ (Solar Systems) ਦਾ ਵਾਹਿਦ ਏਕੰਕਾਰ ਓਅੰਕਾਰ ਬ੍ਰਹਮ ਹੈ, ਜਿਹਾ ਕਿ :-

*"ਰੋਮ ਰੋਮ ਕੋਟਿ ਬ੍ਰਹਮਾਂਡ ਕੋ ਨਿਵਾਸ ਜਾਸ,*
*ਮਾਨਸ ਅਉਤਾਰ ਧਾਰ ਦਰਸ ਦਿਖਾਏ ਹੈਂ॥*
*ਜਾਕੇ ਓਅੰਕਾਰ ਕੇ ਅਕਾਰ ਹੈਂ ਨਾਨਾ ਪ੍ਰਕਾਰ,*
*ਸ੍ਰੀ ਮੁਖ ਸਬਦ ਗੁਰਸਿੱਖਨ ਸੁਨਾਏ ਹੈਂ॥*

ਜਗਤ ਭੋਗ ਨਈਵੇਦ ਜਗਤ ਭਗਤ ਜਾਹਿ,
ਅਸਨ ਬਸਨ ਗੁਰ ਸਿੱਖਨ ਲਡਾਏ ਹੈਂ॥
ਨਿਗਮ ਸੇਖਾਦਿਕ ਕਥਤ ਨੇਤਿ ਨੇਤਿ ਕਰ,
ਪੂਰਨਬ੍ਰਹਮ ਗੁਰੁਸਿੱਖਨ ਲਖਾਏ ਹੈਂ॥੧॥੩੫॥"

ਹੁਣ ਜ਼ਰਾ ਸ੍ਰੀ ਕਲ੍ ਭੱਟ ਦੇ ਪ੍ਰਥਮ ਛੰਦ ਨੂੰ ਪੜ੍ਹੋ, ਜੋ ਇਹ ਹੈ:-

"ਇਕ ਮਨਿ ਪੁਰਖੁ ਧਿਆਇ ਬਰਦਾਤਾ॥
ਸੰਤ ਸਹਾਰੁ ਸਦਾ ਬਿਖਿਆਤਾ॥
ਤਾਸੁ ਚਰਨ ਲੇ ਰਿਦੈ ਬਸਾਵਉ॥
ਤਉ ਪਰਮ ਗੁਰੂ ਨਾਨਕ ਗੁਨ ਗਾਵਉ॥"

(ਪੰਨਾ ੧੩੮੯)

ਜਿਸ ਦਾ ਗੁਹਜ ਭਾਵ ਇਹ ਹੈ ਕਿ ਗੁਰੂ ਨਾਨਕ ਦੇਵ ਦੀ ਉਸਤਤੀ ਕਰਨ ਵੇਲੇ ਕਲ੍ ਜੀ ਆਪਣੀ ਚਿੱਤ ਬਿਰਤੀ ਅਕਾਲ ਪੁਰਖ ਦੇ ਚਰਨਾਂ ਵਿਚ ਟਿਕਾਣ ਲੱਗੇ ਹਨ, ਭਲਾ ਵਿਚਾਰੋ ਕਿ ਕੀ ਕੋਈ ਆਦਮੀ ਸ਼ਹਿਨਸ਼ਾਹ ਦੇ ਦਰਬਾਰ ਵਿਚ ਹਾਜ਼ਰ ਹੋ ਕੇ, ਉਥੇ ਸ਼ਹਿਨਸ਼ਾਹ ਦੇ ਕਿਸੇ ਖ਼ਾਦਮ ਦੀ ਉਸਤਤੀ ਕਰੇਗਾ? ਕਦੀ ਨਹੀਂ! ਸ਼ਹਿਨਸ਼ਾਹ ਦੇ ਸਾਹਮਣੇ ਸ਼ਹਿਨਸ਼ਾਹ ਤੋਂ ਬਿਨਾਂ ਹੋਰ ਕਿਸੇ ਦੀ ਉਸਤਤੀ ਨਹੀਂ ਕੀਤੀ ਜਾ ਸਕਦੀ, ਤਾਂ ਤੇ, ਸ੍ਰੀ ਗੁਰੂ ਨਾਨਕ ਦੇਵ ਦੀ ਉਸਤਤੀ ਪਾਰਬ੍ਰਹਮ ਦੀ ਆਪਣੀ ਉਸਤਤੀ ਹੈ, ਅਰ ਜੋ ਉਸਤਤੀ ਸ੍ਰੀ ਕਲ੍ ਕਲ੍ ਜੀ ਨੇ ਆਪਣੇ ਛੰਦਾਂ ਵਿਚ ਸ੍ਰੀ ਗੁਰੂ ਨਾਨਕ ਦੇਵ ਦੀ ਕੀਤੀ ਹੈ, ਉਸ ਤੋਂ ਵਧੀਕ ਹੋਰ ਉਹ ਪਾਰਬ੍ਰਹਮ ਦੀ ਉਸਤਤੀ ਕਰ ਵੀ ਕੀ ਸਕਦੇ ਸਨ, ਪਰ ਜਿਥੇ ਕਵੀ ਕਲ੍ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਉਸਤਤੀ ਸ੍ਰੀ ਗੁਰੂ ਨਾਨਕ ਦੇਵ ਦੀ ਕੀਤੀ ਹੈ ਉਸ ਤੋਂ ਪਹਿਲਾਂ ਜੋ ਸਵੱਯੇ ਸ੍ਰੀ ਮੁਖਵਾਕ ਮਹਲੇ ਪੰਜਵੇਂ ਦੇ ਹਨ, ਉਹਨਾਂ ਵਿਚ ਸ੍ਰੀ ਗੁਰੂ ਅਰਜਨ ਦੇਵ ਨੇ ਆਪ ਸ੍ਰੀ ਗੁਰੂ ਨਾਨਕ ਦੇਵ ਦੇ ਸੰਬੰਧ ਵਿਚ ਇਉਂ ਫਰਮਾਇਆ ਹੈ:-

"ਪ੍ਰਗਟੁ ਸਗਲ ਹਰਿ ਭਵਨ ਮਹਿ
ਜਨੁ ਨਾਨਕੁ ਗੁਰੁ ਪਾਰਬ੍ਰਹਮ॥"

(ਪੰ. ੧੩੮੭)

ਬੱਸ, ਸਿੱਧ ਹੋਇਆ ਕਿ ਸ੍ਰੀ ਗੁਰੂ ਨਾਨਕ ਦੇਵ ਬ੍ਰਹਮ ਹਨ, ਪਰ ਸ੍ਰੀ ਗੁਰੂ ਨਾਨਕ ਬ੍ਰਹਮ ਨੇ ਪੰਚ ਭੌਤਿਕ ਜਾਮਾ ਪਹਿਨਦਿਆਂ ਹੀ ਆਪਣੀ ਅਮਿਤ ਸ਼ਕਤੀ ਤੇ ਵਿਭੂਤੀ ਨੂੰ ਜੀਵ ਪੱਧਰ ਤਕ ਹੀ ਰਖਿਆ, ਅਰ ਆਪਣੀ ਸਰਵੱਗਤਾ ਤੇ ਸਰਬ ਵਿਆਪਕਤਾ ਨੂੰ ਪ੍ਰਗਟ ਨਹੀਂ ਹੋਣ ਦਿੱਤਾ, ਸਗੋਂ ਬਾਣੀ ਵਿਚ ਅਨੇਕਾਂ ਥਾਵਾਂ ਪਰ ਆਪਣੇ ਆਪ ਨੂੰ ਹੋਰ ਜੀਵਾਂ ਵਾਂਗ ਅਪੂਰਨ ਤੇ ਭੁੱਲਣਹਾਰ,

ਪਾਤਕ ਤੇ ਅਪਰਾਧੀ, ਨੀਵਾਂ ਤੇ ਨਿਰਬਲ ਵੀ ਕਿਹਾ, ਸੋ ਜੀਵ ਦੇ ਸ੍ਵਾਂਗ ਵਿਚ ਇਹ ਸਭ ਕੁਝ ਕਰਨਾ ਆਵਸ਼ਯਕ ਸੀ, ਜਿਵੇਂ ਕੋਈ ਰਾਜਾ ਭਿਖਾਰੀ ਦਾ ਸ੍ਵਾਂਗ ਧਾਰਨ ਕਰੇ ਤਾਂ ਉਸ ਨੂੰ ਭਿਖਾਰੀ ਦੇ ਸੰਪੂਰਨ ਚਿੰਨ੍ਹ ਵਿਖਾਣੇ ਪੈਂਦੇ ਹਨ, ਤੇ ਜੇ ਕੋਈ ਭਿਖਾਰੀ ਰਾਜੇ ਦਾ ਸ੍ਵਾਂਗ ਧਾਰਨ ਕਰੇ ਤਾਂ ਉਸ ਨੂੰ ਵੀ ਲੋੜੀਂਦੇ ਚਿੰਨ੍ਹ ਰਾਜੇ ਦੇ ਹੀ ਵਿਖਾਣੇ ਪੈਣਗੇ, ਸੋ ਜੀਵ ਦਾ ਜਾਮਾ ਧਾਰਨ ਕਰਕੇ ਸ੍ਰੀ ਗੁਰੂ ਨਾਨਕ ਬ੍ਰਹਮ ਨੇ ਮਨੁੱਖ ਨੂੰ ਆਦਰਸ਼ਕ ਮਨੁੱਖ ਬਣਨ ਦੇ, ਅਰਥਾਤ ਬ੍ਰਹਮ ਬਣਨ ਦੇ, ਸਾਧਨ ਸਿਖਾਏ, ਹਾਂ ਜੀ ਉਹ ਸਾਧਨ ਜਿਨ੍ਹਾਂ ਦੁਆਰਾ ਉਹਨਾਂ ਤੋਂ (ਅਰਥਾਤ, ਸ੍ਰੀ ਗੁਰੂ ਨਾਨਕ ਬ੍ਰਹਮ ਤੋਂ) ਵਿਛੜਿਆ ਹੋਇਆ ਮਨੁੱਖ ਮੁੜ ਉਹਨਾਂ ਦੇ ਬ੍ਰਹਮ ਸਰੂਪ ਵਿਚ ਲੀਨ ਹੋ ਸਕੇ। ਸੋ ਇਹਨਾਂ ਅਨੇਕਾਂ ਸਾਧਨਾਂ ਵਿਚੋਂ ਨਿਰਮਾਣਤਾ, ਨਿਮ੍ਰਤਾ, ਸੇਵਾ ਤੇ ਸਾਦਗੀ, ਮਾਇਆ ਤੋਂ ਬ੍ਰਹਮ ਮਾਰਗ ਵਲ ਮੁੜਨ ਲਈ ਸਭ ਤੋਂ ਪਹਿਲੇ ਸਾਧਨ ਹਨ, ਬੱਸ, ਏਹੋ ਸ੍ਰੀ ਗੁਰੂ ਨਾਨਕ ਬ੍ਰਹਮ ਨੇ ਜੀਵ ਰੂਪ ਵਿੱਚ ਆਪਣੀ ਬਾਣੀ ਦੁਆਰਾ, ਸਾਨੂੰ ਆਪ ਅਮਲੀ ਤੌਰ ਤੇ ਵਰਤ ਕੇ ਸਿਖਾਏ, ਪਰ ਜਿਥੇ ਵੀ ਕਿਤੇ ਬ੍ਰਹਮ ਬਾਣੀ ਵਿਚ ਐਸੇ ਵਾਕ ਆਏ ਹਨ, ਜਿਨ੍ਹਾਂ ਵਿਚ ਸ੍ਰੀ ਗੁਰੂ ਨਾਨਕ ਦੇਵ ਨੇ ਆਪਣੇ ਲਈ ਹੀਨ ਸ਼ਬਦ ਵਰਤੇ ਹਨ, ਉਥੇ ਸਤਿਗੁਰੂ ਜੀ ਨੇ ਆਪਣੇ ਬ੍ਰਹਮ ਭਾਵ ਨੂੰ ਵੀ ਕਿਸੇ ਨਾ ਕਿਸੇ ਤਰ੍ਹਾਂ ਨਾਲ ਹੀ ਅਥਵਾ ਕਿਤੇ ਦੂਜੇ ਸ਼ਬਦਾਂ ਵਿਚ ਭਲੀ ਪ੍ਰਕਾਰ ਵਿਦਿਤ ਕਰ ਦਿੱਤਾ ਹੈ, ਜਿਹਾ ਕਿ:-

*"ਹਉ ਪਾਪੀ ਪਤਿਤੁ ਪਰਮ ਪਾਖੰਡੀ ਤੂ ਨਿਰਮਲੁ ਨਿਰੰਕਾਰੀ॥"*

*(ਸੋਰਠਿ: ਮ: ੧, ਪੰ: ਪ੯੬)*

ਪਰ ਅਗਲੀ ਹੀ ਤੁਕ ਵਿਚ ਕਿਹਾ ਹੈ :-

*"ਅੰਮ੍ਰਿਤੁ ਚਾਖਿ ਪਰਮ ਰਸਿ ਰਾਤੇ ਠਾਕੁਰ ਸਰਣਿ ਤੁਮਾਰੀ॥"*

*(ਦੇਖੋ, ਪੰ: ਪ੯੬, ਸੋਰ: ਮ: ੧)*

ਏਦਾਂ ਹੀ:-

"ਹਉ ਪਾਪੀ ਪਾਖੰਡੀਆ" ਕਹਿ ਕੇ, ਤੁਕ ਨੂੰ ਸਮਾਪਤ ਇਸ ਪ੍ਰਕਾਰ ਕਰਦੇ ਹਨ :-

*"ਮਨਿ ਤਨਿ ਨਾਮ ਵਿਸੇਖੁ॥"*

ਪਰ ਸਭ ਤੋਂ ਵੱਡਾ ਸਬੂਤ ਸਤਿਗੁਰਾਂ ਦੇ ਜੀਵ ਤੇ ਬ੍ਰਹਮ ਹੋਣ ਦੀ ਸੁਚੇਤ ਦੋਹਰੀ ਪ੍ਰਕ੍ਰਿਤੀ ਦਾ ਉਪਰ ਸ੍ਰੀ ਗੁਰੂ ਨਾਨਕ ਦੇਵ ਦੇ ਸ਼ਬਦ ਦੁਆਰਾ ਦਿੱਤਾ ਜਾ ਚੁੱਕਾ ਹੈ, ਯਥਾ :-

*"ਸਾਚਿ ਨਾਮਿ ਮੇਰਾ ਮਨੁ ਲਾਗਾ॥*
*ਲੋਗਨ ਸਿਉ ਮੇਰਾ ਠਾਠਾ ਬਾਗਾ॥"*

*(ਆਸਾ ਮ: ੫, ਪੰ: ੩੮੪)*

ਇਸ ਵਿੱਚ ਸ਼ੱਕ ਨਹੀਂ ਕਿ ਪ੍ਰਕ੍ਰਿਤੀ ਸਾਰੇ ਹੀ ਮਨੁੱਖਾਂ ਦੀ ਦੋਹਰੀ ਹੈ, ਬ੍ਰਹਮਮਈ ਤੇ ਜੀਵਮਈ

ਪਰ ਸਤਿਗੁਰਾਂ ਦੀ ਤੇ ਸਾਧਾਰਣ ਮਨੁੱਖਾਂ ਦੀ ਦੋਹਰੀ ਪ੍ਰਕ੍ਰਿਤੀ (Dual Nature) ਵਿੱਚ ਫ਼ਰਕ ਇਹ ਹੈ ਕਿ ਸਤਿਗੁਰਾਂ ਦੀ ਦੋਹਰੀ ਕ੍ਰਿਤੀ ਸੁਚੇਤ ਹੈ ਤੇ ਸਾਧਾਰਣ ਮਨੁੱਖਾਂ ਦੀ ਅਚੇਤ, ਭਾਵ ਸਤਿਗੁਰਾਂ ਨੂੰ ਪੂਰਨ ਚੇਤਨਤਾ ਹੈ ਕਿ ਉਹ ਬ੍ਰਹਮ ਹਨ, ਤੇ ਉਹਨਾਂ ਦਾ ਇਹ ਗਿਆਨ ਸਾਖਿਅਤ ਹੈ ਅਥਵਾ ਅਪਰੋਖ ਹੈ, ਪਰ ਸਾਧਾਰਣ ਮਨੁੱਖਾਂ ਨੂੰ ਆਪਣੇ ਬ੍ਰਹਮਤ੍ਵ ਦਾ ਗਿਆਨ ਸਾਖਿਆਤ, ਅਪਰੋਖ ਤੇ ਸੁਚੇਤ ਨਹੀਂ, ਉਹਨਾਂ ਨੇ ਇਹ ਗੱਲ ਕਿਤੋਂ, ਗੁਰਵਾਕਾਂ ਤੋਂ ਅਥਵਾ ਵੇਦ ਵਾਕਾਂ ਦੁਆਰਾ, ਸ੍ਰਵਣ ਹੀ ਕੀਤੀ ਹੋਈ ਹੈ ਕਿ ਉਹ ਬ੍ਰਹਮ ਹਨ, ਆਪਣੇ ਬ੍ਰਹਮ ਹੋਣ ਦਾ ਸਾਖਿਆਤ, ਅਪਰੋਖ, ਅਥਵਾ ਅਨੁਭਵੀ ਗਿਆਨ ਕੇਵਲ ਬ੍ਰਹਮ-ਗਿਆਨੀ ਹੁੰਦਾ ਹੈ, ਭੁਲਣਹਾਰ, ਭਟਕਣਹਾਰ, ਤੇ ਡੋਲਣਹਾਰ, ਦਰ-ਦਰ ਭੰਭਲਭੂਸੇ ਖਾਣ ਵਾਲੇ, ਤੇ ਡਿੱਗ-ਡਿੱਗ ਕੇ, ਅਨੇਕਾਂ ਇਨਸਾਨੀ ਸਾਧਨਾਂ ਦੁਆਰਾ ਕਿਸੇ ਪ੍ਰਯੋਜਨ ਦੀ ਸਿੱਧੀ ਪ੍ਰਾਪਤ ਕਰਨ ਵਾਲੇ ਮਨੁੱਖ ਦਾ ਗਿਆਨ ਅਨੁਭਵੀ ਯਾ ਅਪਰੋਖ ਕਦੇ ਨਹੀਂ ਹੋ ਸਕਦਾ, ਬੱਸ, ਸ੍ਰੀ ਗੁਰੂ ਨਾਨਕ ਦੇਵ ਸ੍ਵਯੰ ਬ੍ਰਹਮ ਸਨ, ਹੁਣ ਬ੍ਰਹਮ ਹਨ, ਤੇ ਅੱਗੋਂ ਵੀ ਸਾਰੇ ਭਵਿਸ਼ਜਤ ਵਿੱਚ ਬ੍ਰਹਮ ਹੀ ਰਹਿਣਗੇ, ਤਾਂ ਤੇ ਮੈਂ ਡੰਕੇ ਦੀ ਚੋਟ ਦੁਆਰਾ ਸਾਰੇ ਸੰਸਾਰ ਦੇ ਧਾਰਮਿਕ ਵਿਦ੍ਵਾਨਾਂ ਨੂੰ ਸੰਬੋਧਨ ਕਰਕੇ ਕਹਿੰਦਾ ਹਾਂ, ਕਿ ਜੋ ਗੁਪਤ ਭੇਦ ਅਧਿਆਤਮੀ (ਰੂਹਾਨੀ) ਜੀਵਨ ਦੇ ਸ੍ਰੀ ਗੁਰੂ ਨਾਨਕ ਬ੍ਰਹਮ ਦੀ ਬਾਣੀ ਵਿੱਚ, ਸ਼ੇਸ਼ ਗੁਰਬਾਣੀ ਵਿੱਚ ਵਿਦਮਾਨ ਹਨ, ਉਹ ਕਿਸੇ ਵੀ ਹੋਰ ਮਹਾਂਪੁਰਖ ਦੀ ਬਾਣੀ ਵਿਚ ਮੌਜੂਦ ਨਹੀਂ, ਅਰ ਇਹ ਉਹ ਗੁਹਜ ਭੇਦ ਹਨ ਜੋ ਮਨੁੱਖ ਨੂੰ ਇਸ ਲੋਕ ਵਿਚ ਹੀ ਮੁਕਤੀ, ਅਰਥਾਤ ਨਿਰਭੈ ਤੇ ਨਿਰਵਾਣ ਪਦ ਦੀ ਪ੍ਰਾਪਤੀ ਕਰਵਾਣ ਵਾਲੇ ਹਨ, ਐਸੇ ਪਰਮ ਅਸਚਰਜ ਤੇ ਪਰਮ ਵਿਸਮਾਦ, ਸ੍ਰੀ ਗੁਰੂ ਨਾਨਕ ਬ੍ਰਹਮ ਦੀ ਪਰਮ ਅਦਭੁਤ ਜੋਤਿ ਨੇ ਆਪਣੇ ਨੌਂ ਮਨੁਖੀ ਸਰੀਰਾਂ ਵਿੱਚ ਗੁਰਸਿੱਖੀ ਦੇ ਜਿਸ ਮਾਡਲ ਨੂੰ ਆਪਣੀਆਂ ਬਖ਼ਸ਼ਸ਼ਾਂ, ਬਰਕਤਾਂ, ਤੇ ਰਹਿਮਤਾਂ ਦੁਆਰਾ ਅਧਿਆਤਮੀ ਪੂਰਨਤਾ ਦੀ ਜਿਸ ਸਿਖਰ ਤਕ ਪਹੁੰਚਾਇਆ, ਉਸੇ ਪਵਿੱਤ੍ਰ ਤੇ ਵਚਿੱਤ੍ਰ ਮਾਡਲ ਨੂੰ, ਦੇਸ਼ ਕਾਲ ਦੇ ਮੰਡਲ ਵਿਚ, ਤ੍ਰਿਗੁਣਾਤਮਕ ਕਲੇਸ਼ਾਂ ਤੋਂ ਸਦਾ ਸੁਰੱਖਿਅਤ ਤੇ ਅਕਲੰਕ ਰੱਖਣ ਲਈ, ਸ੍ਰੀ ਗੁਰੂ ਨਾਨਕ ਬ੍ਰਹਮ ਨੇ, ਆਪਣੇ ਦਸਵੇਂ ਸਰੂਪ ਵਿੱਚ, ਜਿਸ ਅਨੂਪਮ ਤੇ ਅਲੌਕਿਕ ਦਾਤ ਦੁਆਰਾ ਗੁਰਸਿੱਖ ਦੇ ਸੀਸ ਤੇ ਮੁੱਖ ਨੂੰ ਸਜਾਇਆ, ਉਸ ਅਨੂਪਮ ਤੇ ਅਲੌਕਿਕ ਦਾਤ ਦੇ ਪਰਮਾਰਥ ਦਾ, ਹਰ ਸੰਭਵ ਵਿਚਾਰ-ਦ੍ਰਿਸ਼ਟੀ ਤੋਂ 'ਗੁਰ-ਸੰਦੇਸ਼' ਦੇ ਇਸ 'ਕੇਸ਼ ਪਰਮਾਰਥ' ਅੰਕ ਵਿੱਚ ਵਿਆਖਿਆਨ ਕੀਤਾ ਜਾਂਦਾ ਹੈ। ਗੁਰ ਪ੍ਰਸਾਦੇ ਸ਼ੁਭਮ-ਸਤਿ-ਸੁੰਦਰਮ ਸਰਵਮ ! ਸ਼ੁਭੰ---ਸਤਿ---ਸੁੰਦਰਮ ਸਰਵਮ!!

*ਮਿਤੀ : ੧ ਮਈ ੧੯੬੮*

*-ਡਾ. ਧਰਮਾਨੰਤ ਸਿੰਘ, ਪਲੈਟੋਨਿਅਮ,*
*ਰੰਜੀਤਪੁਰਾ, ਸਮੀਪ ਖਾਲਸਾ ਕਾਲਜ, ਅੰਮ੍ਰਿਤਸਰ।*



# ਸਿੱਖੀ ਜੀਵਨ ਆਦਰਸ਼

"ਗੁਰ ਸਤਿਗੁਰ ਕਾ ਜੋ ਸਿਖੁ ਅਖਾਏ
ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥
ਉਦਮੁ ਕਰੇ ਭਲਕੇ ਪਰਭਾਤੀ
ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ
ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ
ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ
ਸੋ ਗੁਰਸਿਖੁ ਗੁਰੂ ਮਨਿ ਭਾਵੈ॥
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ
ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥"

(ਗਉੜੀ ਵਾਰ ਮ: ੪, ਪੰਨਾ ੩੦੫)

# 1.

ਅੰਮ੍ਰਿਤਧਾਰੀ ਸਿੰਘ, ਆਦਰਸ਼ਿਕ ਰੂਹਾਨੀਅਤ ਤੇ ਆਦਰਸ਼ਿਕ ਰੂਹਾਨੀ ਮਨੁੱਖ ਦਾ ਉਹ ਪੂਰਨ ਪ੍ਰਤੀਕ (Perfect Image) ਹੈ ਜਿਸ ਦਾ ਹਕੀਕੀ ਨਮੂਨਾ (True model) ਆਤਮ ਮੰਡਲ ਵਿਚ ਸ਼ਾਸ੍ਵਤ (ਅਜ਼ਲ, Eternity) ਤੋਂ ਵਿਦਜਮਾਨ (ਮੌਜੂਦ) ਹੈ-ਜਿਸ ਦੀ ਮੁਕੰਮਲ ਝਲਕ ਭਾਰਤ ਦੇ ਵੈਦਿਕ ਰਿਸ਼ੀਆਂ ਨੇ ਨਿਜ ਅਨੁਭਵ ਵਿੱਚ ਵੇਖੀ, ਜਿਸ (ਝਲਕ) ਦਾ ਅਲਪਾਂਸ਼ ਅਕਸ ਈਰਾਨ, ਇਰਾਕ, ਐਸੀਰੀਆ, ਬੈਬੀਲੋਨੀਆ, ਅਰਬ, ਸ਼ਾਮ (Syria), ਕਨਆਨ, ਮਿਸਰ ਆਦਿ ਦੇਸਾਂ ਵਿਚ ਇਬ੍ਰਾਨੀ ਤੇ ਗ਼ੈਰ ਇਬ੍ਰਾਨੀ ਨਬੀਆਂ ਦੀ ਦ੍ਰਿਸ਼ਟੀ ਪਿਆ, ਜਿਸ ਦੀ ਮੁਕੰਮਲ ਝਲਕ ਯੂਨਾਨ ਵਿੱਚ ਸੁਕ੍ਰਾਤ ਤੇ ਪਲੇਟੋ (ਅਫ਼ਲਾਤੂਨ) ਦੇ ਮੁਕੱਦਸ ਹਿਰਦਿਆਂ ਵਿਚ ਪਈ, ਤੇ ਜਿਸ ਨੂੰ ਕਿਸੇ ਨੇ ਦੇਵਤਾ, ਕਿਸੇ ਨੇ ਫ਼ਰਿਸ਼ਤਾ, ਕਿਸੇ ਨੇ ਮਸੀਹ, ਕਿਸੇ ਨੇ ਰਸੂਲ, ਕਿਸੇ ਨੇ ਜਿਨ (ਜੈਨੀਆਂ ਦਾ ਵੱਡਾ, ਤੇ ਕਿਸੇ ਨੇ ਬੁੱਧ ਕਰਕੇ ਮਿਥਿਆ ਤੇ ਨਮਸਕਾਰਿਆ! ਹਾਂ ਜੀ, ਉਸ ਬਖ਼ਸ਼ਸ਼ਾਂ, ਬਰਕਤਾਂ, ਤੇ ਰਹਿਮਤਾਂ ਦੇ ਅਰਸ਼ੀ ਪੁੰਜ ਦਾ ਸ੍ਰੀ ਗੁਰੂ ਕਲਗੀਧਰ ਨੇ ਦੇਸ਼-ਕਾਲ ਦੇ ਮੰਚ (Stage, Platform) ਉੱਤੇ ਪ੍ਰਾਦੁਰਭਾਵ (ਜ਼ਹੂਰ) ਕਰ ਵਿਖਾਇਆ, ਪਰ ਵਾਸਤਵ ਵਿਚ ਇਹ ਉਸੇ ਅਨੁਭਵ ਦੀ ਪ੍ਰਤਿਮਾ ਹੈ ਜਿਸ ਦੀ ਤਜੱਲੀ (Radiance) ਸੋਢੀ ਸੁਲਤਾਨ ਸ੍ਰੀ ਦਸ਼ਮੇਸ਼ ਜੀ ਦੇ ਪਰਮ-ਪਰ-ਪਿਤਾਮਾ (Great Great Grand Father) ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਨੂੰ, ਸ੍ਰੀ ਗੁਰੂ ਨਾਨਕ ਦੇਵ ਦੀ ਜੋਤਿ ਤੋਂ, ਕ੍ਰਮ ਅਨੁਸਾਰ, ਹੁੰਦੀ ਚਲੀ ਆਉਂਦੀ ਸੀ, ਤੇ ਜਿਸ ਦੀ ਪ੍ਰਤੱਖ ਰਚਨਾ ਸ੍ਰੀ ਗੁਰੂ ਰਾਮਦਾਸ ਜੀ ਨੇ ਆਪ ਅਰੰਭੀ ਸੀ, ਇਸ ਵਿਸ਼੍ਵਾਸ ਦੀ ਸਪੱਸ਼ਟ ਸ਼ਹਾਦਤ ਸਾਨੂੰ ਰਾਮਕਲੀ ਰਾਗ ਵਿੱਚ ਰਾਇ ਬਲਵੰਡਿ ਤਥਾ ਸਤੈ ਡੂਮ ਦੀ ਵਾਰ ਤੋਂ ਮਿਲਦੀ ਹੈ:-

*"ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ ॥*
*ਪੂਰੀ ਹੋਈ ਕਰਾਮਾਤਿ ਆਪਿ ਸਿਰਜਣਹਾਰੈ ਧਾਰਿਆ ॥*

ਸਿਖੀ ਅਤੈ ਸੰਗਤੀ ਪਾਰਬ੍ਰਹਮੁ ਕਰਿ ਨਮਸਕਾਰਿਆ॥
ਅਟਲੁ ਅਥਾਹੁ ਅਤੋਲੁ ਤੂ ਤੇਰਾ ਅੰਤੁ ਨ ਪਾਰਾਵਾਰਿਆ॥
ਜਿਨ੍ਹੀ ਤੂੰ ਸੇਵਿਆ ਭਾਉ ਕਰਿ ਸੇ ਤੁਧੁ ਪਾਰਿ ਉਤਾਰਿਆ॥
ਲਬੁ ਲੋਭੁ ਕਾਮੁ ਕ੍ਰੋਧੁ ਮੋਹੁ ਮਾਰਿ ਕਢੇ ਤੁਧੁ ਸਪਰਵਾਰਿਆ॥
ਧੰਨੁ ਸੁ ਤੇਰਾ ਥਾਨੁ ਹੈ ਸਚੁ ਤੇਰਾ ਪੈਸਕਾਰਿਆ॥
ਨਾਨਕੁ ਤੂ ਲਹਣਾ ਤੂਹੈ ਗੁਰੁ ਅਮਰੁ ਤੂ ਵੀਚਾਰਿਆ॥
ਗੁਰੁ ਡਿਠਾ ਤਾਂ ਮਨੁ ਸਾਧਾਰਿਆ॥"

(ਪੰਨਾ: ੯੬੮)

ਇਸ ਜਗਤ ਦੇ ਮਹਾਂ ਮੰਚ ਉਤੇ, ਭਿੰਨ-ਭਿੰਨ ਸਮਿਆਂ ਵਿੱਚ, ਹੋਰ ਵੀ ਅਨੇਕਾਂ ਰੂਹਾਨੀ ਮਾਡਲ ਮਹਾਂਪੁਰਖਾਂ ਨੇ ਆਪੋ ਆਪਣੀ ਗਿਆਨ ਭੂਮਿਕਾ ਦੀ ਪ੍ਰਭਾ ਅਨੁਸਾਰ ਪੇਸ਼ ਕੀਤੇ ਹਨ, ਜਿਨ੍ਹਾਂ ਵਿਚੋਂ ਕੁਝ ਕੁ ਦਾ ਵਰਣਨ ਕਲਗੀਧਰ ਨੇ ਆਪ (ਬਚਿਤ੍ਰ ਨਾਟਕ, ਅਧਿ.੬) ਵਿੰਚ ਕੀਤਾ ਹੈ ਤੇ ਜਿਨ੍ਹਾਂ ਦੇ ਸੰਬੰਧ ਵਿਚ ਉਹਨਾਂ ਨੇ ਇਹ ਸਰਬ ਸਾਧਾਰਣ ਮਤਾ ਨਿਰਣੀਤ ਕਰਕੇ ਦੱਸਿਆ ਹੈ:-

"ਜੇ ਕੋਈ ਹੋਤ ਭਯੋ ਜਗਿ ਸਿਆਨਾ॥
ਤਿਨ ਤਿਨ ਅਪਨੋ ਪੰਥੁ ਚਲਾਨਾ॥ ੧੪॥
ਪਰਮ ਪੁਰਖ ਕਿਨਹੂੰ ਨਹ ਪਾਯੋ॥
ਬੈਰ ਬਾਦ ਅਹੰਕਾਰ ਬਢਾਯੋ॥ ੧੫॥
ਜਿਨਿ ਜਿਨਿ ਤਨਿਕ ਸਿੱਧ ਕੋ ਪਾਯੋ॥
ਤਿਨ ਤਿਨ ਅਪਨਾ ਰਾਹੁ ਚਲਾਯੋ॥
ਪਰਮੇਸੁਰ ਨ ਕਿਨਹੂੰ ਪਹਿਚਾਨਾ॥
ਮਮ ਉਚਾਰਤੇ ਭਯੋ ਦਿਵਾਨਾ॥ ੧੬॥
"ਪਰਮਤਤ ਕਿਨਹੂੰ ਨ ਪਛਾਨਾ॥
ਆਪ ਆਪ ਭੀਤਰਿ ਉਰਝਾਨਾ॥"

ਬਚਿੱਤ੍ਰ ਨਾਟਕ ਵਿੱਚ ਦਿਖਲਾਏ ਰੂਹਾਨੀ ਮਾਡਲਾਂ (ਨਮੂਨਿਆਂ) ਤੋਂ ਇਲਾਵਾ ਹੋਰ ਵੀ ਅਨੇਕਾਂ ਰੂਹਾਨੀ ਮਾਡਲ ਸਮੇਂ-ਸਮੇਂ ਸੰਸਾਰ ਦੇ ਲੋਕਾਂ ਦੀ ਦ੍ਰਿਸ਼ਟੀ ਪੈਂਦੇ ਰਹੇ ਹਨ, ਅਰ ਉਹਨਾਂ ਵਿੱਚੋਂ ਅਨੇਕਾਂ ਐਸੇ ਵੀ ਹਨ ਜੋ ਕਾਲ ਦੀ ਭਿਆਨਕ ਹਨੇਰੀ ਵਿਚ ਮੁਕੰਮਲ

ਤੌਰ ਤੇ ਨਸ਼ਟ ਹੋ ਗਏ ਹਨ।

ਪਰ ਜੋ ਮਤ, ਰੂਹਾਨੀਅਤ ਦੇ ਨਮੂਨੇ (Models), ਇਸ ਸਮੇਂ ਵਿਦਜਮਾਨ ਹਨ, ਤੇ ਭਲੀ ਪ੍ਰਕਾਰ ਫੁਲ ਫਲ ਰਹੇ ਹਨ, ਉਹ ਪਾਠਕਾਂ ਦੇ ਸਾਹਮਣੇ ਹਨ, ਜਿਹਾ ਕਿ ਯਹੂਦੀ, ਈਸਾਈ, ਮੁਸਲਿਮ, ਜ਼ਰਥੁਸ਼ਤ੍ਰੀ, ਬੋਧ, ਜੈਨ, ਵੈਸ਼ਨਿਵ, ਸ਼ੈਵ, ਬਾਮ ਮਾਰਗੀ, ਆਰਯ ਸਮਾਜੀ, ਦੇਵ ਸਮਾਜੀ, ਬ੍ਰਹਮੂ ਸਮਾਜੀ, ਨਿਰੰਕਾਰੀ ਆਦਿਕ, ਪਰ ਪਾਠਕ ਜ਼ਰਾ ਉਹਨਾਂ ਵਿਚੋਂ ਇਕ ਇਕ ਦਾ ਅੰਮ੍ਰਿਤਧਾਰੀ ਸਿੰਘ ਨਾਲ ਮੁਕਾਬਲਾ ਕਰੇ! ਭਲਾ ਪਹਿਲਾਂ ਉਹਨਾ ਦੇ ਨਾਮਾਂ ਦਾ ਹੀ ਗਹਨ ਅਧਿਯੈਨ (Deep Study) ਕਰੇ, ਤੇ ਵੇਖੇ ਉਹਨਾਂ ਵਿੱਚੋਂ ਹਰ ਮਤ ਦੇ ਅਨੁਯਾਈ ਵਿਚ ਕੀ ਉਹ ਸਿਫ਼ਤਾਂ ਮੌਜੂਦ ਹਨ ਜੋ ਉਸ ਦੇ ਮਤ ਦੇ ਨਾਮ ਦੇ ਅਰਥਾਂ ਤੋਂ ਸੂਚਿਤ ਹੁੰਦੀਆਂ ਹਨ?

'ਈਸਾਈ' ਸ਼ਬਦ ਵਿਸ਼ੇਸ਼ਣ ਹੈ ਈਸਾ ਦਾ, ਇਸ ਦਾ ਅਰਥ ਹੈ, ਈਸਾ ਦੀਆਂ ਸਿਫ਼ਤਾਂ ਵਾਲਾ, ਅਥਵਾ ਈਸਾ ਦੀ ਸਿਖਿਆ ਧਾਰਣ ਕਰਨ ਵਾਲਾ, ਯਾ 'ਈਸਾ ਦੇ ਨਕਸ਼ੇ ਕਦਮ ਤੇ ਚੱਲਣ ਵਾਲਾ'। ਮੈਂ ਪੁਛਦਾ ਹਾਂ, "ਕੀ ਹਰ 'ਈਸਾਈ' ਅਖਵਾਣ ਵਾਲੇ ਮਨੁੱਖ ਵਿਚ ਈਸਾ ਦੀਆਂ ਸਿਫ਼ਤਾਂ ਵਿਦਜਮਾਨ ਹਨ? ਯਾ ਕੀ ਉਸ ਨੇ ਈਸਾ ਦੀ ਸਿਖਿਆ ਧਾਰਨ ਕਰ ਲਈ ਹੈ? ਅਥਵਾ, ਕੀ ਉਹ ਈਸਾ ਦੇ ਨਕਸ਼ੇ-ਕਦਮ ਉੱਤੇ ਚਲ ਰਿਹਾ ਹੈ?" ਇੱਕੁਰ ਹੀ ਹੁਣ 'ਮੁਸਲਿਮ' ਸ਼ਬਦ ਲੈ, ਇਸ ਦਾ ਆਧਾਰ ਹੈ 'ਇਸਲਾਮ' ਸ਼ਬਦ ਪਰ, 'ਇਸਲਾਮ' ਦਾ ਅਰਥ ਹੈ-'ਤਿਆਗ', 'ਅਰਪਣ ਕਰਨਾ', ਇਉਂ ਮੁਸਲਿਮ' ਦੇ ਅਰਥ ਕੀਤੇ ਜਾਂਦੇ ਹਨ, 'ਉਹ ਮਨੁੱਖ ਜਿਸ ਨੇ ਆਪਣਾ ਆਪਾ ਅਰਥਾਤ, ਤਨ ਮਨ ਧਨ ਸਭ ਕੁਝ ਰੱਬ ਦੇ ਅਰਪਣ ਕਰ ਦਿੱਤਾ ਹੈ! ਮੈਂ ਪੁੱਛਦਾ ਹਾਂ, ਕਿੰਨੇ ਕੁ ਮੁਸਲਿਮ ਅਖਵਾਣ ਵਾਲੇ ਆਪਣਾ ਤਨ ਮਨ ਧਨ ਰੱਬ ਦੇ ਅਰਪਣ ਕਰ ਕੇ ਮਨੁੱਖੀ ਜੀਵਨ ਬਤੀਤ ਕਰ ਰਹੇ ਹਨ?' ਏਦਾਂ ਹੀ ਬਾਕੀ ਮਤਾਂ ਦੇ ਨਾਮਾਂ ਦੇ ਅਰਥ ਵੀ ਉਹਨਾਂ ਦੇ ਮਤਾਵਲੰਬੀਆਂ ਪੁਰ ਬਿਲਕੁਲ ਨਹੀਂ ਘਟਦੇ, ਮਸਲਨ 'ਬ੍ਰਹਮੂ' ਦਾ ਅਰਥ ਹੈ, ਉਹ ਮਨੁੱਖ ਜਿਸ ਦਾ ਬ੍ਰਹਮ ਨਾਲ ਸੰਬੰਧ ਹੈ, ਦੇਵ ਸਮਾਜ ਵਿਚ ਦੇਵ ਦਾ ਪ੍ਰਸਿੱਧ ਅਰਥ ਹੈ, 'ਪਾਰਬ੍ਰਹਮ ਪਰਮਾਤਮਾ' ਮੈਂ ਪੁਛਦਾ ਹਾਂ, ਕੀ ਦੇਵ ਸਮਾਜ ਪਾਰਬ੍ਰਹਮ ਪਰਮਾਤਮਾ ਦੀ ਸਮਾਜ ਹੈ?" ਏਦਾਂ ਹੀ 'ਆਰਯ' ਦਾ ਅਰਥ ਹੈ 'ਸ੍ਰੇਸ਼ਟ' (Noble, Righteous) ਮੈਂ ਪੁੱਛਦਾ ਹਾਂ, ਕੀ ਆਪ ਹੀ ਆਪਣੇ ਆਪ ਨੂੰ ਸ੍ਰੇਸ਼ਟ ਕਹਿਣਾ ਯੁਕਤ ਹੈ? ਅਰ ਕੀ ਇਸ ਸਮਾਜ ਦੇ ਸਾਰੇ ਸਭਾ ਸਦ ਸ੍ਰੇਸ਼ਟ ਯਾ ਧਰਮੀ ਹਨ? ਕੀ ਵਿਚਾਰਸ਼ੀਲ ਅੰਗਰੇਜ਼ ਆਪਣੀ ਕਿਸੇ ਸਭਾ ਦਾ ਨਾਮ "The Society of Righteous Men" ਰੱਖਣਗੇ? ਨਿਰੰਕਾਰੀ, ਉਹ ਹੈ ਜਿਸ ਵਿਚ ਨਿਰੰਕਾਰ ਦੇ ਗੁਣ ਹੋਵਣ। ਨਿਰੰਕਾਰੀ ਸ਼ਬਦ ਦਾ ਲੱਛਣ ਸ੍ਰੀ ਗੁਰੂ ਨਾਨਕ ਦੇਵ ਨੇ ਇਉਂ ਕੀਤਾ ਹੈ:-

*"ਰਖਿ ਰਖਿ ਚਰਨ ਧਰੇ ਵੀਚਾਰੀ॥ ਦੁਬਿਧਾ ਛੋਡਿ ਭਏ ਨਿਰੰਕਾਰੀ॥*

*ਮੁਕਤਿ ਪਦਾਰਥ ਹਰਿ ਰਸ ਚਾਖੇ॥ ਆਵਣ ਜਾਣ ਰਹੇ ਗੁਰਿ ਰਾਖੇ॥"*

*(ਧਨਾਸਰੀ ਮ. ੧, ਪੰ. ੬੮੫)*

ਅਰਥਾਤ, ਜਿਸ ਮਨੁੱਖ ਨੇ ਆਪਣੀ ਰਹੁ-ਰੀਤਿ (ਰਹਿਣ-ਸਹਿਣ) ਵਿੱਚ ਸਰਬ ਪ੍ਰਕਾਰ 'ਦੁਬਿਧਾ' ਦਾ ਪਰਿਤਿਆਗ ਕਰ ਦਿੱਤਾ ਹੈ, ਉਹ ਨਿਰੰਕਾਰੀ ਹੈ, ਫਿਰ ਸ੍ਰੀ ਗੁਰੂ ਪੰਚਮ ਪਾਤਿਸ਼ਾਹ ਜੀ ਨੇ ਗਉੜੀ ਰਾਗ (ਪੰ: ੨੩੭-੨੩੮) ਵਿੱਚ ਜੋ ਅਤਿ ਵਿਸਤ੍ਰਿਤ ਸ਼ਬਦ ਦੁਬਿਧਾ-ਰਹਿਤ ਪੁਰਖ ਦੀ ਉਸਤਤੀ ਵਿਚ ਲਿਖਿਆ ਹੈ ਅਰ ਜਿਸ ਦੀ ਅੰਤਿਮ ਤੁਕ ਇਹ ਹੈ:-

*"ਗੁਰਿ ਦੁਬਿਧਾ ਜਾ ਕੀ ਹੈ ਮਾਰੀ॥*

*ਕਹੁ ਨਾਨਕ ਸੋ ਬ੍ਰਹਮ ਬੀਚਾਰੀ॥"*

*(ਪੰਨਾ ੨੩੮)*

ਉਸ ਤੋਂ ਤਾਂ ਏਹੋ ਸਿੱਧ ਹੁੰਦਾ ਹੈ ਕਿ ਨਿਰੰਕਾਰੀ ਤੇ ਬ੍ਰਹਮ ਗਿਆਨੀ ਦਾ! ਸ਼ਬਦਾਂ ਦੇ ਭਾਵ ਅਰਥਾਂ ਵਿਚ ਕੋਈ ਫਰਕ ਨਹੀਂ, ਦੋਵੇਂ ਪ੍ਰਯਾਇ ਵਾਚੀ (Synonymous) ਹਨ ਅਰਥਾਤ, ਨਿਰੰਕਾਰੀ ਵਿਸ਼ੇਸ਼ਣ ਹੈ ਬ੍ਰਹਮ ਗਿਆਨੀ ਦਾ। ਹੁਣ ਅਸੀਂ ਆਪ ਹੀ ਨਿਰਣਾ ਕਰਕੇ ਵੇਖੀਏ ਕਿ ਕੀ ਅਸੀਂ ਸਾਧਾਰਣ ਮਰਨਹਾਰ (Ordinary mortals) ਮਨ ਤਥਾ ਇੰਦ੍ਰੀਆਂ ਦੇ ਗ਼ੁਲਾਮ ਇਸ ਮਹਾਨ (Supreme) ਵਿਸ਼ੇਸ਼ਣ (ਨਿਰੰਕਾਰੀ) ਦੇ ਅਧਿਕਾਰੀ ਮੰਨੇ ਜਾ ਸਕਦੇ ਹਾਂ? ਕੀ ਸਾਡਾ ਆਪਣੇ ਆਪ ਨੂੰ ਬ੍ਰਹਮ ਗਿਆਨੀ ਕਹਿਣਾ ਉਚਿਤ ਹੈ, ਅਸੀਂ ਜ਼ਰੂਰ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਨਿਰੰਕਾਰੀ ਆਖਦੇ ਹਾਂ ਤੇ ਅਗੋਂ ਵੀ ਜ਼ਰੂਰ ਹੀ ਨਿਰੰਕਾਰੀ ਆਖਾਂਗੇ! ਪਰ ਦੇਖੋ, ਸ੍ਰੀ ਗੁਰੂ ਨਾਨਕ ਦੇਵ ਤਾਂ ਨਿਰੰਕਾਰ ਨੂੰ ਹੀ 'ਨਿਰੰਕਾਰੀ' ਆਖਦੇ ਹਨ ਤੇ ਆਪਣੇ ਆਪ ਨੂੰ ਨਿਰੰਕਾਰੀ ਪ੍ਰਭੂ ਦੇ ਮੁਕਾਬਲੇ ਵਿਚ ਇਕ ਅਤਿਯੰਤ ਨਿਕ੍ਰਿਸ਼ਟ ਜੀਵ ਸਮਝਦੇ ਹਨ, ਯਥਾ:-

*"ਹਉ ਪਾਪੀ ਪਤਿਤੁ ਪਰਮ ਪਾਖੰਡੀ ਤੂ ਨਿਰਮਲੁ ਨਿਰੰਕਾਰੀ॥"*

*(ਸੋਰਠਿ ਮ: ੧, ਪੰ: ੫੯੬)*

ਬੱਸ, ਸਿੱਧ ਹੋਇਆ ਕਿ ਜਿਤਨੇ ਵੀ ਬੇਸ਼ੁਮਾਰ ਮਤਾਂ ਯਾ ਫ਼ਿਰਕਿਆਂ ਦੇ ਬੇਸ਼ੁਮਾਰ ਨਾਮ (ਯਾ ਅਖੌਤੀ ਲਕਬ) ਹਨ, ਉਹ ਉਸ ਵਿਸ਼ੇਸ਼ ਦਸ਼ਾ ਨੂੰ ਸੂਚਿਤ ਨਹੀਂ ਕਰਦੇ! ਜਿਸ ਵਿੱਚ ਕਿ ਦਰਅਸਲ ਕਿਸੇ ਫ਼ਿਰਕੇ ਦੇ ਸਭਾਸਦ ਵਰਤਮਾਨ ਦਸ਼ਾ ਵਿਚ ਹਨ, ਬਲਕਿ ਉਹ ਉਸ ਭੂਮਿਕਾ, ਪੱਧਰ, ਪਦਵੀ, ਮੰਜ਼ਿਲ, ਯਾ ਸਟੇਜ ਦੇ ਸੂਚਕ (ਨਾਮ) ਹਨ, ਜਿਸ ਪਰ ਕਿ ਉਹ ਅੰਤ ਵਿਚ ਪਹੁੰਚਣਾ ਚਾਹੁੰਦੇ ਹਨ, ਪਰ ਇਹ ਚਲਨ (ਤਰੀਕਾ, ਢੰਗ,

Behaviour ਯਾ Conduct) ਦਲੀਲ ਦੇ ਵਿਰੁੱਧ ਹੈ। ਇਸ ਲਈ ਕਿ ਜਿਸ ਤਰ੍ਹਾਂ ਕੋਈ ਵਿਅਕਤੀ ਜੋ ਕਿਸੇ ਮਹਾਂ ਵਿਦਿਆਲੇ ਵਿਚ ਗਰੈਜੂਏਟ ਹੋਣ ਲਈ ਸਿੱਖਿਆ ਪ੍ਰਾਪਤ ਕਰ ਰਿਹਾ ਹੋਵੇ, ਉਹ ਜਦ ਤਕ ਗਰੈਜੂਏਟ ਹੋਣ ਦੀ ਪਰੀਖਿਆ ਵਿਚ ਕਾਮਯਾਬ ਹੋ ਕੇ ਕਾਮਯਾਬੀ ਦੀ ਸਨਦ ਪ੍ਰਾਪਤ ਨਹੀ ਕਰ ਲੈਂਦਾ, ਤਦ ਤਕ ਉਹ ਗਰੈਜੂਏਟ ਅਖਵਾਣ ਦਾ ਹੱਕਦਾਰ ਨਹੀਂ, ਅਰ ਜਿਸ ਤਰ੍ਹਾਂ ਕੋਈ ਆਦਮੀ ਜੋ ਮੱਕੇ ਨੂੰ ਹੱਜ ਤੇ ਜਾਣ ਦੀ ਤਿਆਰੀ ਕਰ ਰਿਹਾ ਹੋਵੇ, ਉਹ ਉਦੋਂ ਤਕ ਹਾਜੀ ਨਹੀਂ ਅਖਵਾ ਸਕਦਾ ਜਦ ਤਕ ਕਿ ਉਹ ਸੱਚ ਮੁੱਚ ਮੱਕੇ ਦੀ ਜ਼ਿਆਰਤ ਨਾ ਕਰ ਆਇਆ ਹੋਵੇ, ਏਦਾਂ ਹੀ ਜਦ ਤਕ ਕੋਈ ਕਿਸੇ ਵਿਸ਼ੇਸ਼ ਮਤ ਦਾ ਪੈਰੌਂ ਹਕੀਕੀ ਤੌਰ ਤੇ ਉਹਨਾਂ ਸਿਫ਼ਤਾਂ ਦਾ ਧਨੀ ਨਾ ਹੋ ਗਿਆ ਹੋਵੇ ਜੋ ਉਸ ਦੇ ਮਤ ਦੀ ਸੰਗਿਆ ਤੋਂ ਸੂਚਿਤ ਹੁੰਦੀਆਂ ਹਨ ਤਦ ਤਕ ਉਹ ਉਸ ਮਤ ਦੇ ਲਕਬ ਦਾ ਅਧਿਕਾਰੀ ਨਹੀਂ! ਇਸ ਨਿਰਣੇ ਦੀ ਪੁਸ਼ਟੀ ਸਤਿਗੁਰਾਂ ਦੇ ਇਸ ਮਹਾਂਵਾਕ ਤੋਂ ਹੁੰਦੀ ਹੈ, ਯਥਾ :-

*"ਪੜਿਆ ਬੂਝੈ ਸੋ ਪਰਵਾਣੁ॥ ਜਿਸੁ ਸਿਰਿ ਦਰਗਹ ਕਾ ਨੀਸਾਣੁ॥"*

*(ਧਨਾਸਰੀ ਮ. ੫, ਪੰ. ੬੬੨)*

'ਬੂਝੈ' ਦਾ ਅਰਥ ਹੈ 'ਜਾਣੇ' ਸਮਝੇ, ਸਮੁੱਚੇ ਵਾਕ ਦਾ ਭਾਵ ਇਹ ਹੈ ਕਿ ਜੇ ਕੋਈ ਮਨੁੱਖ ਕਿਸੇ ਗ੍ਰੰਥ ਨੂੰ ਪੜ੍ਹ ਲਵੇ ਤੇ ਉਸ ਨੂੰ ਸਮਝ ਵੀ ਲਵੇ, ਤਾਂ ਵੀ ਜਦ ਤਕ ਉਸ ਨੂੰ ਦਰਗਹ ਦਾ ਨਿਸ਼ਾਣ ਪ੍ਰਾਪਤ ਨਹੀਂ ਹੁੰਦਾ ਤਦ ਤਕ ਉਹ ਪਰਵਾਣ-ਸ਼ੁਦਾ (ਮਕਬੂਲ) ਪੁਰਖਾਂ ਵਿਚ ਪਰਵਾਣ (Pass, Qualified) ਹੋਇਆ ਨਹੀਂ ਮੰਨਿਆ ਜਾ ਸਕਦਾ।



# 2.

ਸੰਸਾਰਿਕ (ਵਿਵਹਾਰਿਕ) ਪੱਖ ਵਿੱਚ ਇਸ ਦੀ ਮਿਸਾਲ ਇਹ ਹੈ ਕਿ ਜਿਸ ਤਰ੍ਹਾਂ ਕੋਈ ਵਿਦਿਆਰਥੀ ਭਾਵੇਂ ਕਿੰਨਾ ਵੀ ਜ਼ਿਆਦਾ ਪੜ੍ਹੇ, ਤੇ ਪੜ੍ਹ-ਪੜ੍ਹ ਕੇ ਸਮਝਦਾ ਵੀ ਜਾਵੇ, ਤਾਂ ਵੀ ਜਦ ਤਕ ਉਸ ਨੂੰ ਕਿਸੇ ਵਿਸ਼ੇਸ਼ ਦਰਗਹ (ਜਿਕੁਰ ਯੂਨੀਵਰਸਿਟੀ)ਦੀ ਡਿਗਰੀ (ਨਿਸ਼ਾਣ) ਪ੍ਰਾਪਤ ਨਾ ਹੋ ਜਾਵੇ ਤਦ ਤਕ ਉਹ ਪਰਵਾਣ-ਸ਼ੁਦਾ (Qualified Graduate) ਨਹੀਂ ਮੰਨਿਆ ਜਾ ਸਕਦਾ! ਏਦਾਂ ਹੀ ਪਰਮਾਰਥ ਦੇ ਪੱਖ ਵਿਚ ਭਾਵੇਂ ਕੋਈ ਮਨੁੱਖ ਸੰਪੂਰਨ ਵੇਦਾਂ, ਪੁਰਾਣਾਂ, ਸ਼ਾਸਤ੍ਰਾਂ ਤੇ ਸਿਮ੍ਰਿਤੀਆਂ ਨੂੰ ਕਿਉਂ ਨਾ ਪੜ੍ਹ ਲਵੇ ਤੇ ਉਹਨਾਂ ਦੇ ਗੁਹਜ ਭਾਵਾਂ ਨੂੰ ਵੀ ਪੂਰੀ ਤਰ੍ਹਾਂ ਕਿਉਂ ਨਾ ਸਮਝ ਲਵੇ, ਤਾਂ ਵੀ ਜਦ ਤਕ ਉਸ ਦੇ ਪ੍ਰਤਜਗਾਤਮ ਸੀਸ ਉਤੇ (ਅਰਥਾਤ, ਉਸ ਦੀ ਬੁੱਧੀ ਵਿਚ) ਅਕਾਲ ਪੁਰਖ ਦੀ 'ਦਰਗਹ' ਦੇ ਬਿਬੇਕ ਰੂਪੀ 'ਨਿਸ਼ਾਣ' ਦਾ ਨੂਰ ਨਹੀਂ ਚਮਕਦਾ, ਤਦ ਤਕ ਉਹ ਬ੍ਰਹਮ ਵੇਤਾ ਪੁਰਖਾਂ ਵਿਚ 'ਪਰਵਾਣ' ਨਹੀਂ ਮੰਨਿਆ ਜਾ ਸਕਦਾ :-

***"ਬਿਬੇਕ ਬੁਧਿ ਸਭ ਜਗ ਮਹਿ ਨਿਰਮਲ***
***ਬਿਚਰਿ ਬਿਚਰਿ ਰਸੁ ਪੀਜੈ ॥"***

*(ਕਲਿਆਣ ਮ: ੪, ਪੰਨਾ ੧੩੨੫)*

ਤਾਂ ਤੇ ਸਿੱਧ ਹੋਇਆ ਕਿ ਸਾਂਕੇਤਿਕ (ਕਲਪਿਤ, ਕੰਮ ਚਲਾਊ, ਅਖੌਤੀ) ਨਾਮ ਭਾਵੇਂ ਕਿਸੇ ਵਿਅਕਤੀ ਯਾ ਸਮਾਜ ਦਾ ਕੁਝ ਵੀ ਹੋਵੇ, ਇਸ ਵਿੱਚ ਕੋਈ ਦੋਸ਼ ਨਹੀਂ ! ਮੈਂ ਬੇਸ਼ਕ ਧਰਮ ਅਨੰਤ (Infinite Righteousness) ਅਖਵਾਵਾਂ ਤੇ ਕੋਈ ਸਮਾਜ ਵੀ ਬੇਸ਼ਕ 'ਬ੍ਰਹਮ ਰਿਸ਼ੀ ਮਹਾਂ ਮੰਡਲ' (The Great Congregation of Divine Sages) ਅਖਵਾਵੇ! ਪਰ ਮੇਰਾ ਵਾਸਤਵਿਕ (ਸਿਧਾਂਤਿਕ) ਨਾਮ ਧਰਮ ਅਨੰਤ, ਤੇ ਕਿਸੇ ਸਮਾਜ ਦਾ ਵਾਸਤਵਿਕ ਨਾਮ 'ਬ੍ਰਹਮ ਰਿਸ਼ੀ ਮਹਾਂ ਮੰਡਲ ਤ੍ਰੈ ਕਾਲ ਨਹੀਂ ਹੋ ਸਕਦਾ! ਬੱਸ, ਮਜ਼੍ਹਬੀ ਫ਼ਿਰਕਿਆਂ ਵਿੱਚ ਅਰਥਾਤ ਪਰਮਾਰਥ ਦੇ ਖੇਤਰ ਵਿੱਚ ਸਿੱਖ ਤੋਂ ਵਧੀਕ ਹੋਰ ਯੁਕਤ ਨਾਮ ਲੱਭਣਾ ਅਸੰਭਵ ਹੈ, ਤੇ ਏਹੋ ਇੱਕ ਨਾਮ ਵਾਸਤਵਿਕ (ਸਿਧਾਂਤਿਕ) ਹੈ, ਹਾਂ ਜੀ, ਹਰ ਮਤ ਦਾ

ਮਨੁੱਖ ਜੀਵਨ ਦੇ ਅੰਤ ਤਕ ਆਪਣੇ ਗੁਰੂ (ਪੀਰ, ਮੁਰਸ਼ਦ) ਦਾ ਆਪਣੀ ਬੋਲੀ ਵਿੱਚ 'ਸਿੱਖ' (ਮੁਰੀਦ) ਅਖਵਾ ਸਕਦਾ ਹੈ, ਇਸ ਵਿੱਚ ਕੋਈ ਦੋਸ਼ ਨਹੀਂ। ਸੋ ਹੋਰ ਸਭ ਮਜ਼ਹਬਾਂ ਦੇ ਨਾਮ ਕਲਪਿਤ ਤੇ ਸਾਂਕੇਤਿਕ ਹਨ, ਜਿਹਾ ਕਿ ਉਪਰ ਚੰਗੀ ਤਰ੍ਹਾਂ ਸਪਸ਼ਟ ਕਰਕੇ ਸਾਬਤ ਕਰ ਦਿੱਤਾ ਗਿਆ ਹੈ, ਕੇਵਲ ਇਕ 'ਸਿੱਖ' ਨਾਮ ਹੀ ਵਾਸਤਵਿਕ ਤੇ ਸਿਧਾਂਤਿਕ ਹੈ! ਜਿਕੁਰ ਹਰ ਵਿਦਿਆਲੇ ਤੇ ਮਹਾਂ ਵਿਦਿਆਲੇ ਵਿਚ ਵਿਦਿਆ ਪ੍ਰਾਪਤ ਕਰਨ ਵਾਲਾ ਵਿਦਿਆਰਥੀ ਹੀ ਕਹਾਉਂਦਾ ਹੈ, ਇੱਕੁਰ ਹੀ ਹਰ ਭਿੰਨ-ਭਿੰਨ ਮਤ ਦਾ ਪੈਰੋ ਆਪਣੇ ਮਤ ਦੇ ਹਾਦੀ ਦਾ 'ਸਿੱਖ ਹੀ ਹੈ, ਹੋਰ ਕੁਝ ਨਹੀਂ, ਤੇ ਹਰ ਮਤ ਦਾ ਅਨੁਯਾਈ ਆਪਣੇ ਵਿਸ਼ੇਸ਼ ਗੁਰੂ ਦੇ ਮਤ ਨੂੰ 'ਗੁਰਮਤਿ' ਹੀ ਕਹਿ ਸਕਦਾ ਹੈ, ਹੋਰ ਕੁਝ ਨਹੀਂ, ਤਾਂ ਤੇ ਸ੍ਰੀ ਗੁਰੂ ਨਾਨਕ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਮਤ ਦਾ ਨਾਮ 'ਗੁਰਮਤਿ' ਤੇ ਸ੍ਰੀ ਗੁਰੂ ਨਾਨਕ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਉਪਦੇਸ਼ ਸੁਣਨ ਵਾਲਿਆਂ ਦਾ ਨਾਮ 'ਸਿੱਖ' ਯਾ 'ਗੁਰਸਿੱਖ' ਨਿਰੋਲ ਮਨਤਿਕੀ ਯੁਕਤੀ ਦੀ ਪ੍ਰਕਿਰਿਆ ਅਨੁਸਾਰ ਬਿਲਕੁਲ ਯੁਕਤ ਤੇ ਸ਼ੁੱਧ ਹੈ, ਭਾਵ ਇਹ ਕਿ ਰੂਹਾਨੀਅਤ ਦੇ ਮੈਦਾਨ ਵਿੱਚ 'ਗੁਰੂ', ਗੁਰਮਤਿ, ਸਿੱਖ, ਗੁਰ-ਸੰਗਤ ਆਦਿ ਨਾਮ ਹੀ ਹਕੀਕਤ ਦੇ ਅਲੰਬਰਦਾਰ ਹਨ, ਬਾਕੀ ਸਭ ਮਜ਼੍ਹਬੀ-ਨਾਮ 'ਦੰਭ ਪ੍ਰਪੰਚ' ਤੇ ਵਿਖਾਲੇ ਦੇ ਢੰਡੋਰਚੀ ਹਨ।

'ਨਾਮ' ਤੋਂ ਬਾਅਦ ਰੂਪ ਹੈ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਰੂਹਾਨੀ ਮਾਡਲ ਦੇ ਰੂਪ ਸੰਬੰਧੀ ਅੱਗੇ ਉਪਰ ਵੀ ਇਸ ਨਿਬੰਧ ਵਿਚ ਕਾਫੀ ਕੁਝ ਕਿਹਾ ਜਾ ਚੁਕਾ ਹੈ, ਤਾਂ ਵੀ ਅਜੇ ਕੁੱਝ ਹੋਰ ਲਿਖਣ ਦੀ ਗੁੰਜਾਇਸ਼ ਜਾਪਦੀ ਹੈ, ਰੂਪ ਤੋਂ ਭਾਵ ਇਥੇ ਰੂਹਾਨੀ ਪੁਰਖ ਦੇ ਸਰੀਰਿਕ ਚਿਨ੍ਹ ਚਕ੍ਰ ਆਦਿ ਤੋਂ ਹੈ, ਸੋ ਸਰੀਰਿਕ ਚਿਨ੍ਹ ਚੱਕ੍ਰ ਅਕਾਲ ਪੁਰਖ ਨੇ ਇਸ ਪ੍ਰਿਥਵੀ ਉਤੇ ਸਾਰੇ ਪੁਰਖਾਂ ਦੇ ਇਕੋ ਜਹੇ ਰਚੇ ਹਨ, (ਏਕੈ ਨੈਣ ਏਕੈ ਕਾਨ ਏਕੈ ਦੇਹ ਏਕੈ ਬਾਨ, ਖਾਕ ਬਾਦ ਆਤਸ਼ ਔ ਆਬ ਕੇ ਰਲਾਉ ਹੈ) ਤੇ ਇਹ ਅਤਿਯੰਤ ਸੁੰਦਰ ਤੇ ਪੂਰਨ ਹਨ, ਕਿਉਂ ਜੋ ਇਹ ਇਕ ਐਸੇ ਸਰੀਰ ਦੇ ਚਿਨ੍ਹ ਚਕ੍ਰ ਹਨ ਜਿਸ ਵਿਚ ਰਚਨਹਾਰ ਨੇ ਆਪਣੀ ਜੋਤਿ ਰੱਖੀ ਹੈ, ਯਥਾ :-

*"ਏ ਸਰੀਰਾ ਮੇਰਿਆ ਹਰਿ ਤੁਮ ਮਹਿ*
*ਜੋਤਿ ਰਖੀ ਤਾ ਤੂ ਜਗ ਮਹਿ ਆਇਆ॥"*

*(ਰਾਮਕਲੀ ਮ: ੩. ਅਨੰਦ, ਪਉ: ੩੩, ਪੰ: ੯੨੧)*

ਇਸੇ ਕਰਕੇ ਇਸ ਮਾਨਵੀ ਸਰੀਰ ਨੂੰ ਸਤਿਗੁਰਾਂ ਨੇ ਹਰਿ ਮੰਦਰ ਵੀ ਕਿਹਾ ਹੈ, ਯਥਾ:-

*"ਹਰਿ ਮੰਦਰੁ ਏਹੁ ਸਰੀਰੁ ਹੈ ਗਿਆਨਿ ਰਤਨਿ ਪਰਗਟੁ ਹੋਇ॥"*

.... .... .... .... .... .... ....

"ਹਰਿ ਮੰਦਰ ਮਹਿ ਹਰਿ ਵਸੈ
ਸਰਬ ਨਿਰੰਤਰਿ ਸੋਇ॥"
.... .... .... .... .... .... ....
"ਹਰਿ ਮੰਦਰ ਮਹਿ ਨਾਮੁ ਨਿਧਾਨੁ ਹੈ
ਨਾ ਬੂਝਹਿ ਮੁਗਧ ਗਵਾਰ॥"
.... .... .... .... .... .... ....
"ਹਰਿ ਮੰਦਰੁ ਹਰਿ ਕਾ ਹਾਟੁ ਹੈ
ਰਖਿਆ ਸਬਦਿ ਸਵਾਰਿ॥
ਤਿਸੁ ਵਿਚਿ ਸਉਦਾ ਏਕੁ ਨਾਮੁ
ਗੁਰਮੁਖਿ ਲੈਨਿ ਸਵਾਰਿ॥"

(ਪ੍ਰਭਾਤੀ ਮ: ੩, ਪੰ: ੧੩੪੬)

ਤਥਾ ਇਸ ਹਰਿ ਮੰਦਰ ਦਾ ਸਾਜਣਹਾਰ (Architect) ਵੀ ਅਕਾਲ ਪੁਰਖ ਆਪ ਹੀ ਹੈ:

"ਹਰਿ ਮੰਦਰੁ ਹਰਿ ਜੀਉ ਸਾਜਿਆ ਮੇਰੇ ਲਾਲ ਜੀਉ,
ਹਰਿ ਤਿਸ ਮਹਿ ਰਹਿਆ ਸਮਾਏ ਰਾਮ॥"

(ਬਿਹਾਗੜਾ ਮ: ੫, ਪੰ: ੫੪੨)

ਹੁਣ, ਜਿਨ੍ਹਾਂ ਵਿਦ੍ਵਾਨ ਪਾਠਕਾਂ ਨੂੰ ਬਿਜਲੀ ਦੇ ਦੀਪਕਾਂ (Electric Lamps) ਦੇ ਪ੍ਰਕਾਸ਼ ਬਾਰੇ ਥੋੜੀ ਜਿੰਨੀ ਵੀ ਵਾਕਫੀਅਤ ਹੈ (ਯਾ ਜਿਨ੍ਹਾਂ ਨੇ Electric Indcandescent Lighting ਦੇ ਇਤਿਹਾਸ ਵਿਚ ਪੜ੍ਹਿਆ ਹੈ) ਕਿ ਇਸ ਪ੍ਰਕਾਸ਼ ਨੂੰ ਸ਼ੀਸ਼ੇ ਦੇ ਬਲਬ (ਲਾਟੂ, Lamp) ਵਿਚ ਪ੍ਰਗਟ ਤੇ ਪ੍ਰਜੁਵੱਲਿਤ ਕਰਨ ਲਈ, ਸ਼ੁਰੂ-ਸ਼ੁਰੂ ਵਿਚ, ਸਾਇੰਸਦਾਨਾਂ ਨੂੰ (ਵਿਸ਼ੇਸ਼ ਕਰਕੇ ਅਮਰੀਕਾ ਦੇ ਮਹਾਂ ਪ੍ਰਸਿੱਧ ਟਾਮਸ ਐਲਵਾ ਐਡੀਸ਼ਨ ਨੂੰ ਕਿੰਨੀਆਂ ਕੁ ਔਕੜਾਂ ਪੇਸ਼ ਆਈਆਂ ਸਨ, ਅਰ ਉਹਨਾਂ ਨੇ ਅੰਤ ਇਸ ਜੋਤਿ ਨੂੰ ਕਿੰਨੇ ਗੁੰਝਲਦਾਰ ਤਰੀਕਿਆਂ ਦੁਆਰਾ ਸ਼ੀਸ਼ੇ ਦੇ ਬਲਬ (Bulb) ਵਿੱਚ ਪ੍ਰਕਾਸ਼ਿਤ ਕੀਤਾ, ਉਹ ਭਲੀ ਪ੍ਰਕਾਰ ਅਨੁਭਵ ਕਰ ਸਕਦੇ ਹਨ ਕਿ ਅਕਾਲ ਪੁਰਖ ਨੇ ਆਪਣੀ ਜੋਤਿ ਨੂੰ ਇਨਸਾਨੀ ਵਜੂਦ ਦੇ ਜਿਸ ਵਿਸ਼ੇਸ਼ ਅਸਥਾਨ ਵਿਚ ਪ੍ਰਵੇਸ਼ਿਤ, ਇਸਥਿਤ, ਤੇ ਪ੍ਰਕਾਸ਼ਿਤ ਕਰਨਾ ਸੀ ਉਸ ਦੀ ਰਚਨਾ ਉਸ ਨੇ ਕੈਸੀ ਅਦਭੁਤ ਤੇ ਗੁੰਝਲਦਾਰ ਰਚੀ ਹੋਣੀ ਹੈ! ਸੋ ਸੱਚ ਹੈ, ਇਨਸਾਨੀ ਵਜੂਦ ਦੇ ਜਿਸ ਅਸਥਾਨ ਵਿਚ ਈਸ਼੍ਵਰੀ ਜੋਤਿ ਦਾ ਨਿਵਾਸ ਹੈ ਉਸ ਦੀ ਰਾਚਨਿਕ ਅਸਚਰਜਤਾ ਦੇ ਕਮਾਲ ਦਾ ਕੋਈ ਓੜਕ ਨਹੀਂ, ਪਰ ਇਨਸਾਨੀ ਵਜੂਦ ਵਿਚ ਉਹ

ਅਦਭੁਤ ਤੇ ਪਵਿਤ੍ਰ ਅਸਥਾਨ ਕਿਹੜਾ ਹੈ ਜਿਥੇ ਅਨੰਤ ਕੋਟਿ ਬ੍ਰਹਮਾਂਡਾਂ ਦੇ ਪਤੀ ਦਾ ਸਾਖਿਆਤ ਨਿਵਾਸ ਹੈ। ਇਸ ਵਿਚ ਸ਼ੱਕ ਨਹੀਂ ਕਿ ਸੰਪੂਰਨ ਭੂਤਾਂ (Creatures) ਵਿੱਚ ਉਸ ਜੋਤਿ ਦਾ ਧਨੀ ਆਪ ਹੀ ਵਰਤ ਰਿਹਾ ਹੈ, ਤਾਂ ਵੀ ਮਨੁੱਖ ਨੂੰ ਸੰਬੋਧਨ ਕਰਦਿਆਂ ਹੋਇਆਂ ਸਤਿਗੁਰਾਂ ਨੇ ਫਰਮਾਇਆ ਹੈ:-

*"ਅਵਰ ਜੋਨਿ ਤੇਰੀ ਪਨਿਹਾਰੀ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ॥"*

*(ਆਸਾ ਮ: ੫, ਪੰ: ੩੭੪)*

ਤਥਾ-

*"ਅਪਵਿਤ੍ਰ ਪਵਿਤ੍ਰੁ ਜਿਨਿ ਤੂ ਕਰਿਆ॥*
*ਸਗਲ ਜੋਨਿ ਮਹਿ ਤੂ ਸਿਰਿ ਧਰਿਆ॥"*

*(ਰਾਮਕਲੀ ਮ: ੫, ਪੰ: ੯੧੩)*

ਤਾਂ ਤੇ ਨਿਸ਼ਚਿਤ ਹੈ ਕਿ ਨਿਰੰਕਾਰੀ ਜੋਤਿ ਦਾ ਪੂਰਨ ਪ੍ਰਕਾਸ਼ ਇਨਸਾਨੀ ਵਜੂਦ ਵਿਚ ਹੀ ਇਸਥਿਤ ਹੈ, ਪਰ ਗੁਰਬਾਣੀ ਅਨੁਸਾਰ ਇਹ ਜੋਤਿ ਇਨਸਾਨੀ ਵਜੂਦ ਦੇ ਜਿਸ ਵਿਸ਼ੇਸ਼ ਅਸਥਾਨ ਵਿਚ ਇਸਥਿਤ ਹੈ ਉਹ ਅਤਿ ਗੁੰਝਲਦਾਰ (Complex) ਹੈ, ਤੇ ਸਾਧਾਰਣ ਤ੍ਰਿਗੁਣਾਤਮਕ ਮਨੁੱਖੀ ਚੇਤਨਤਾ ਦਾ ਉਸ ਨਾਲ ਸੰਪਰਕ ਪੈਦਾ ਹੋਣਾ ਅਤਿਯੰਤ ਕਠਿਨ ਹੀ ਨਹੀਂ ਸਗੋਂ ਅਸੰਭਵ ਹੈ। ਕਬੀਰ ਜੀ ਨੇ ਸਰੀਰ ਦੇ ਉਸ ਵਿਸ਼ੇਸ਼ ਅਸਥਾਨ ਨੂੰ 'ਗੜ੍ਹ' (Fort, Castle) ਕਿਹਾ ਹੈ, ਤੇ 'ਗੜ੍ਹ' ਵੀ ਕੈਸਾ 'ਅਗਮ ਦ੍ਰੂਗਮ' ਅਰ 'ਬੰਕਾ' (ਵਲਦਾਰ ਯਾ ਬਾਂਕਾ) ਯਥਾ:-

*"ਅਗਮ ਦ੍ਰੁਗਮ ਗੜਿ ਰਚਿਓ ਬਾਸ॥ ਜਾ ਮਹਿ ਜੋਤਿ ਕਰੇ ਪਰਗਾਸ॥*
*ਬਿਜੁਲੀ ਚਮਕੈ ਹੋਇ ਅਨੰਦੁ॥ ਜਿਹ ਪਉੜ੍ਹੇ ਪ੍ਰਭ ਬਾਲ ਗੋਬਿੰਦ॥"*

*(ਭੈਰਉ, ਪੰ: ੧੧੬੨)*

*"ਕਿਉ ਲੀਜੈ ਗਢੁ ਬੰਕਾ ਭਾਈ॥ ਦੋਵਰ ਕੋਟ ਅਰੁ ਤੇਵਰ ਖਾਈ॥"*

*(ਭੈਰਉ, ਪੰ: ੧੧੬੧)*

ਇਸ ਅਦਭੁਤ 'ਗੜ੍ਹ' ਦਾ ਵਰਨਣ ਗੁਰਬਾਣੀ ਵਿਚ ਵੀ ਹੈ, ਯਥਾ:-

*"ਕਾਇਆ ਕੋਟੁ ਗੜੈ ਮਹਿ ਰਾਜਾ॥ ਨੇਬ ਖਵਾਸ ਭਲਾ ਦਰਵਾਜਾ॥*
*ਮਿਥਿਆ ਲੋਭੁ ਨਾਹੀ ਘਰਿ ਵਾਸਾ ਲਬਿ ਪਾਪਿ ਪਛੁਤਾਇਦਾ॥"*

*(ਮਾਰੂ ਮ: ੧, ਪੰ: ੧੦੩੭)*

ਪਰ ਜਿਸ ਨਿਰੰਕਾਰੀ ਪ੍ਰਕਾਸ਼ ਦਾ ਵਾਸ ਗੜ੍ਹ ਵਿਚ ਕਿਹਾ ਹੈ ਉਸੇ ਦਾ ਨਿਵਾਸ

ਹਿਰਦੇ (Hridaya the mind, soul seat or faculty of thought & feeling. Sir M.M.W's, S.E. Dictionary, p. 1176, 2nd Ed. 1888)

ਯਥਾ:-

*"ਗੁਰਮੁਖਿ ਭਗਤਿ ਕਰਹੁ ਸਦ ਪ੍ਰਾਣੀ॥*
*ਹਿਰਦੈ ਪ੍ਰਗਾਸੁ ਹੋਵੈ ਲਿਵ ਲਾਗੈ*
*ਗੁਰਮਤਿ ਹਰਿ ਹਰਿ ਨਾਮਿ ਸਮਾਣੀ॥"*

*(ਰਾਮਕਲੀ ਮ: ੪, ਪੰ: ੮੮੦)*

*"ਹਿਰਦੇ ਪ੍ਰਗਾਸੁ ਗਿਆਨ ਗੁਰ ਗੰਮਿਤ*
*ਗਗਨ ਮੰਡਲ ਮਹਿ ਧਿਆਨਾਨਾਂ॥*

*(ਗਉੜੀ ਕਬੀਰ, ਪੰ: ੩੩੯)*

ਤਾਂ ਤੇ ਹਿਰਦਾ ਤੇ ਗੜ੍ਹ ਇਕੋ ਅਸਥਾਨ ਹੋਇਆ ਫਿਰ ਹਿਰਦੇ ਤੇ ਗੜ੍ਹ ਨੂੰ ਹੀ ਦਿਲ ਵੀ ਕਿਹਾ ਹੈ, ਯਥਾ :-

***"ਦਿਲ ਮਹਿ ਖੋਜਿ ਦਿਲੈ ਦਿਲਿ ਖੋਜਹੁ ਏਹੀ ਠਉਰ ਮੁਕਾਮਾ॥"***

*(ਬਿਭਾਸ ਕਬੀਰ, ਪੰ: ੧੩੪੯)*

ਫਿਰ ਗੜ੍ਹ ਹਿਰਦੇ, ਦਿਲ ਵਾਲੀ ਨਿਰੰਕਾਰੀ ਜੋਤਿ ਦੀ ਮਨ ਵਿਚ ਦੱਸ ਪਾਈ ਹੈ।

ਯਥਾ :-

***"ਮਨ ਮਹਿ ਜੋਤਿ ਜੋਤਿ ਮਹਿ ਮਨੂਆ ਪੰਚ ਮਿਲੇ ਗੁਰ ਭਾਈ॥"***

*(ਰਾਮਕਲੀ ਮ: ੧, ਪੰਨਾ ੮੭੯)*

*"ਮਨਿ ਪ੍ਰਗਾਸੁ ਗੁਰ ਤੇ ਮਤਿ ਲਈ॥"*

*(ਭੈਰਉ ਮ: ੫, ਪੰ: ੧੧੪੭)*

*"ਅਗਮ ਰੂਪ ਕਾ ਮਨ ਮਹਿ ਥਾਨਾ॥*
*ਗੁਰ ਪ੍ਰਸਾਦਿ ਕਿਨੈ ਵਿਰਲੈ ਜਾਨਾ॥"*

*(ਗਉੜੀ ਮ: ੫, ਪੰ: ੧੮੬)*

ਤਾਂ ਸਿੱਧ ਹੋਇਆ ਕਿ "ਹਿਰਦਾ", 'ਗੜ੍ਹ' 'ਦਿਲ', ਤੇ 'ਮਨ' ਸਭ ਉਸ ਇਕੋ ਅਸਥਾਨ ਦੇ ਨਾਮ ਹਨ ਜਿੱਥੇ ਜੋਤਿ ਨਿਰੰਕਾਰੀ ਦਾ ਵਾਸ ਹੈ।



# 3.

ਪਰ ਅਜੇ ਇਹ ਸਿੱਧ ਨਹੀਂ ਹੋਇਆ ਕਿ ਮਾਨਵੀ ਸਰੀਰ ਵਿਚ ਇਸ ਅਸਥਾਨ ਦਾ ਟਿਕਾਣਾ ਕਿੱਥੇ ਹੈ, ਜਿੱਥੇ ਜੋਤਿ ਨਿਰੰਕਾਰੀ ਦਾ ਵਾਸ ਹੈ ! ਕੀ ਇਹ ਛਾਤੀ ਵਿਚ ਹੈ, ਪੇਟ ਵਿਚ ਹੈ, ਕਲੇਜੇ ਵਿਚ ਹੈ, ਅਥਵਾ ਕਿਤੇ ਕੰਠ ਵਿਚ ਹੈ, ਕਿਥੇ ਹੈ? ਇਸ ਦਾ ਉੱਤਰ ਸ੍ਰੀ ਗੁਰੂ ਪੰਚਮ ਪਾਤਿਸ਼ਾਹ ਜੀ ਆਪ ਦੇਂਦੇ ਹਨ:-

*"ਨੇਤ੍ਰ ਪ੍ਰਗਾਸੁ ਕੀਆ ਗੁਰਦੇਵ॥ ਭਰਮ ਗਏ ਪੂਰਨ ਭਈ ਸੇਵ॥*

*(ਗਉੜੀ, ਪੰ. ੨੦੦)*

*"ਸਰਬ ਭੂਤ ਆਪਿ ਵਰਤਾਰਾ॥ ਸਰਬ ਨੈਨ ਆਪਿ ਪੇਖਨਹਾਰਾ॥"*

*(ਗਉੜੀ ਸੁਖਮਨੀ ਮ. ਪੰ. ੨੯੪)*

'ਨੇਤ੍ਰ' ਭਾਵੇਂ ਅੰਦਰੂਨੀ ਮੰਨੀਏਂ ਤੇ ਭਾਵੇਂ ਬਹਿਰੂਨੀ, ਇਹਨਾਂ ਦੋਹਾਂ ਦਾ ਟਿਕਾਣਾ ਮਸਤਕ ਦੇ ਹੇਠਾਂ ਤੇ ਮਸਤਕ ਦੇ ਅੰਦਰ-ਉਪਰ ਹੈ, ਤੇ ਉਥੇ ਹੀ ਨਿਰਸੰਦੇਹ 'ਜੋਤਿ ਨਿਰੰਜਨੀ' ਦਾ ਟਿਕਾਣਾ ਹੈ। ਭਗਤ ਬੇਨੀ ਜੀ ਇਸ ਦੀ ਗਵਾਹੀ ਦੇਂਦੇ ਹਨ:-

*"ਮਸਤਕਿ ਪਦਮ ਦੁਆਲੈ ਮਣੀ॥ ਮਾਹਿ ਨਿਰੰਜਨੁ ਤ੍ਰਿਭਵਣ ਧਣੀ॥"*

*(ਰਾਮਕਲੀ, ਪੰ. ੯੭੪)*

ਸਤਿਗੁਰਾਂ ਦਾ ਆਪਣਾ ਕਥਨ ਵੀ ਹੈ:-

*"ਧੁਰਿ ਮਸਤਕਿ ਭਾਗੁ ਹਰਿ ਨਾਮਿ ਸੁਹਾਗੁ*
*ਹਰਿ ਨਾਮੈ ਹਰਿ ਗੁਣ ਗਾਇਆ॥*
*ਮਸਤਕਿ ਮਣੀ ਪ੍ਰੀਤਿ ਬਹੁ ਪ੍ਰਗਟੀ*
*ਹਰਿ ਨਾਮੈ ਹਰਿ ਸੋਹਾਇਆ॥*

*ਜੋਤੀ ਜੋਤਿ ਮਿਲੀ ਪ੍ਰਭੁ ਪਾਇਆ*
*ਮਿਲਿ ਸਤਿਗੁਰ ਮਨੂਆ ਮਾਨ ਜੀਉ॥*
*ਹਰਿ ਕੀਰਤਿ ਮਨਿ ਭਾਈ ਪਰਮ ਗਤਿ ਪਾਈ*
*ਹਰਿ ਮਨਿ ਤਨਿ ਮੀਠ ਲਗਾਨ ਜੀਉ॥"*

*(ਆਸਾ ਛੰਤ ਮ: ੪, ਪੰਨਾ ੪੪੬)*

ਪਰ ਮਸਤਕ 'ਸਿਰ' ਦਾ ਇਕ ਹਿੱਸਾ ਹੈ, ਤੇ ਇਸੇ ਕਰਕੇ ਸਿਰ ਤਥਾ ਮਸਤਕ ਨਾਮ ਇਕੱਠੇ ਵੀ ਆਏ ਹਨ, ਯਥਾ :-

*'ਸਿਰ ਮਸ੍ਤਕ ਰਖ੍ਯਾ ਪਾਰਬ੍ਰਹਮੰ ਹਸ੍ਤ ਕਾਯਾ ਰਖ੍ਯਾ ਪਰਮੇਸ੍ਵਰਹ॥*

*(ਸਲੋਕ ਸਹਸ. ਮ. ੫. ਪੰ. ੧੩੫੮)*

ਫਿਰ, ਮਸਤਕ ਨੂੰ ਸਿਰ ਦਾ ਪ੍ਰਤੀਨਿਧ ਵੀ ਮੰਨਿਆ ਹੈ, ਯਥਾ :-

*"ਮਸਤਕੁ ਕਾਟਿ ਦੇਉ ਚਰਣਾ ਤਲਿ*
*ਜੋ ਹਰਿ ਪ੍ਰਭੁ ਮੇਲੇ ਮੇਲਿ ਮਿਲਈਆ॥"*

*(ਬਿਲਾਵਲ ਮ. ੪. ਪੰ. ੮੩੬)*

*"ਮਸਤਕੁ ਕਾਟਿ ਧਰੀ ਤਿਸੁ ਆਗੈ ਤਨੁ ਮਨੁ ਆਗੈ ਦੇਉ॥"*

*(ਰਾਮਕਲੀ ਮ. ੧ ਪੰ. ੯੩੮)*

ਇਹਨਾਂ ਦੋਹਾਂ ਮਹਾਂਵਾਕਾਂ ਵਿਚ ਮਸਤਕ ਤੋਂ ਮੁਰਾਦ ਸਿਰ ਦੀ ਹੈ। ਬੱਸ, ਇਸ ਲੰਮੀ ਵਿਚਾਰ ਦਾ ਪਰਿਣਾਮ ਇਹ ਨਿਕਲਿਆ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਜਿਸ 'ਨਿਰੰਕਾਰੀ ਜੋਤਿ' ਦੇ ਟਿਕਾਣੇ ਲਈ 'ਗੜ੍ਹ', 'ਮਨ', 'ਚਿਤ', 'ਹਿਰਦਾ' ਮਹਿਲਾ 'ਘਰ' 'ਸੋ ਦਰ', 'ਸੋ ਘਰ', 'ਨਿਜ ਘਰ, 'ਘਰ ਮਹਿ ਘਰ', 'ਪਰਮ ਕੋਠੜੀ', 'ਸਹਜ ਗੁਫ਼ਾ' 'ਪਰਮ ਪੁਰਖ ਕੀ ਘਾਟੀ', 'ਦਸਮ ਦੁਆਰਾ', 'ਸਤਵਾਂ ਆਕਾਸ਼' 'ਅਰਸ਼ ਕੁਰਸ਼' 'ਸ਼ਿਵ ਕੀ ਪੁਰੀ', 'ਸੱਚ ਖੰਡ' ਆਦਿ ਨਾਮ ਆਏ ਹਨ, ਉਹ ਟਿਕਾਣਾ ਇਨਸਾਨੀ ਵਜੂਦ ਵਿੱਚ ਹੋਰ ਕਿਧਰੇ ਨਹੀਂ, ਸਿਰ ਵਿੱਚ ਹੈ, ਸਿਰ ਵਿੱਚ ਹੀ, 'ਮਸਤਕ ਮਣੀ' ਵਲ ਇਸ਼ਾਰਾ ਕਰਦਿਆਂ ਹੋਇਆਂ ਆਦਿ ਸਤਿਗੁਰਾਂ ਨੇ ਫ਼ਰਮਾਇਆ ਹੈ :-

*"ਮਹਲੁ ਮਹਿ ਬੈਠੇ ਅਗਮ ਅਪਾਰ॥"*

*(ਪੰਨਾ੧੨੫੫)*

"ਕਾਇਆ ਮਹਲੁ ਮੰਦਰੁ ਘਰੁ ਹਰਿ ਕਾ
ਤਿਸੁ ਮਹਿ ਰਾਖੀ ਜੋਤਿ ਅਪਾਰ॥
ਨਾਨਕ ਗੁਰਮੁਖਿ ਮਹਲਿ ਬੁਲਾਈਐ
ਹਰਿ ਮੇਲੇ ਮੇਲਣਹਾਰ॥"

(ਮਲਾਰ ਮ: ੧, ਪੰ: ੧੨੫੬)

'ਸਿਰ' ਸ਼ਬਦ ਨੂੰ 'ਉੱਚੇ ਤੋਂ ਉੱਚੇ' ਤੇ 'ਵੱਡੇ ਤੋਂ ਵੱਡੇ' ਦੇ ਅਰਥਾਂ ਵਿੱਚ ਵੀ ਵਰਤਿਆ ਗਿਆ ਹੈ, ਅੰਗ੍ਰੇਜ਼ੀ ਵਿੱਚ, ਫ਼ਾਰਸੀ ਵਿੱਚ, ਸੰਸਕ੍ਰਿਤ ਵਿੱਚ (ਯਥਾ Head master, Head Quarter, ਸਰਦਾਰ, ਪ੍ਰਮੁਖ) ਤੇ ਗੁਰਬਾਣੀ ਵਿੱਚ ਵੀ, ਯਥਾ :-

"ਜੇ ਕੋ ਆਖੈ ਬੋਲੁਵਿਗਾੜੁ॥ ਤਾ ਲਿਖੀਐ ਸਿਰਿ ਗਾਵਾਰਾ ਗਾਵਾਰੁ॥"

(ਜਪੁ ਜੀ ਪਉੜੀ ੨੬, ਪੰ: ੬)

"ਜਾ ਕਾ ਹੁਕਮੁ ਨ ਮੇਟੈ ਕੋਇ॥ ਸਿਰਿ ਪਾਤਿਸਾਹਾ ਸਾਚਾ ਸੋਇ॥"

(ਭੈਰਉ ਮ: ੫, ਪੰ: ੧੧੪੪)

ਗੱਲ ਕੀ, ਸਿਰ ਵਿੱਚ ਅਵੱਸ਼ ਕੋਈ ਅਦਭੁਤ ਤੇ ਈਸ਼੍ਵਰੀਯ, ਆਲਮੀ ਸ਼ਕਤੀਆਂ ਦਾ ਕੇਂਦ੍ਰ ਹੈ, ਇਹ ਹਕੀਕਤ ਹੈ, ਤੇ ਇਸੇ ਹਕੀਕਤ ਤੇ ਆਧਾਰ ਪਰ ਦੀਨ ਤੇ ਦੁਨੀਆਂ ਦੋਹਾਂ ਦੇ ਮਹਾਂਪੁਰਖਾਂ ਨੇ 'ਸਿਰ ਮਸਤਕ' ਨੂੰ ਹਰ ਸਮੇਂ ਤੇ ਹਰ ਦੇਸ਼ ਵਿੱਚ ਸਤਿਕਾਰਿਆ, ਸ਼ਿੰਗਾਰਿਆ ਤੇ ਪੂਜਿਆ ਹੈ, ਸਿਰ ਨੂੰ ਅਜੀਬ ਕਿਸਮਾਂ ਤੇ ਸ਼ਕਲਾਂ ਦੇ ਅਜ਼ੀਮ ਕੀਮਤੀ ਰਤਨਾਂ ਤੇ ਜਵਾਹਰਾਂ ਨਾਲ ਜੜੇ ਹੋਏ ਤਾਜ਼ਾਂ ਦੁਆਰਾ ਸਜਾਇਆ ਹੈ, ਹਾਂ ਜੀ, ਸਿਰ ਪਰ ਸੁਰੰਗੇ ਪੁਸ਼ਪਾਂ ਤੇ ਮੋਤੀਆਂ ਦੇ ਸੇਹਰੇ ਚੜ੍ਹਾਏ ਹਨ, ਤੇ ਮਸਤਕ ਪਰ ਸੁਗੰਧਤ ਚੰਦਨ ਤੇ ਕੁੰਕਮ ਦੇ ਤਿਲਕ ਲਗਾਏ ਹਨ, ਪਰ ਦੀਨ ਤੇ ਦੁਨੀਆਂ ਦੇ ਮਹਾਂਪੁਰਖਾਂ ਤੋਂ ਸਿਰ-ਮਸਤਕ ਨੂੰ ਇਹ ਫ਼ਜ਼ੀਲਤ ਤੇ ਅਜ਼ਮਤ ਕਿਉਂ ਪ੍ਰਾਪਤ ਹੋਈ? ਇਸ ਲਈ ਕਿ ਸਿਰਜਣਹਾਰ ਨੇ ਪਹਿਲਾਂ ਆਪ ਹੀ ਸਿਰ ਤੇ ਮਸਤਕ ਨੂੰ ਕਮਾਲ ਦਰਜੇ ਦਾ ਇਕਬਾਲ ਤੇ ਜਮਾਲ ਬਖ਼ਸ਼ਿਆ ਹੈ! ਦੇਖੋ, ਪਹਿਲਾਂ ਤਾਂ ਸਾਰੇ ਸਰੀਰ ਵਿੱਚ ਸਭ ਤੋਂ ਉੱਚੇ ਤੇ ਉਤਕ੍ਰਿਸ਼ਟ ਟਿਕਾਣਾ ਹੀ ਸਿਰ ਤੇ ਮਸਤਕ ਦਾ ਹੈ, ਪਰ ਸਿਰ ਦੀ ਬਨਾਵਟ ਦਾ ਸਡੌਲ ਹੋਣਾ ਕੈਸਾ ਜ਼ਰੂਰੀ ਹੈ ਕਿ ਇਸ ਦੀ ਸਡੌਲਤਾ ਪਰ ਹੀ ਸਾਰੇ ਚੇਹਰੇ ਦੀ ਸੁੰਦਰਤਾ ਦਾ ਆਧਾਰ ਹੈ, ਸਿਰ ਦੇ ਆਕਾਰ ਤੋਂ ਹੀ ਸ਼ਾਇਦ ਪਹਿਲਾਂ ਰੋਮਾਂ ਨਿਵਾਸੀਆਂ ਨੂੰ, ਯਾ ਕਿਸੇ ਹੋਰ ਨੂੰ, 'ਗੁੰਬਦ (Dome) ਬਣਾਉਨ ਦਾ ਫੁਰਨਾ ਫੁਰਿਆ ਹੋਵੇ, ਜਿਸ ਨੂੰ ਹੁਣ ਤਕਰੀਬਨ ਦੋ ਹਜ਼ਾਰ ਵਰ੍ਹਿਆਂ ਤੋਂ, ਸਾਰੇ ਸੰਸਾਰ ਵਿਚ ਗਿਰਜਿਆਂ, ਮਸਜਿਦਾਂ ਤੇ ਮੰਦਰਾਂ ਦੀਆਂ ਸਰ-ਬੁਲੰਦ ਛੱਤਾਂ ਦੀ ਜ਼ੀਨਤ ਵਧਾਉਣ ਲਈ ਤੇ ਪਵਿੱਤ੍ਰਤਾ ਪ੍ਰਗਟਾਉਣ ਲਈ

ਵਰਤਿਆ ਜਾ ਰਿਹਾ ਹੈ। ਮਾਨਵੀ ਸਿਰ (Human Head) ਦੀ ਸ਼ੋਭਾ ਤੇ ਸ਼ਾਨ ਨੂੰ ਸੰਪੂਰਨ ਜੀਵ ਰਚਨਾ ਵਿੱਚ ਲਾਸਾਨੀ ਬਣਾਉਣ ਲਈ ਸਿਰਜਣਹਾਰ ਨੇ ਮਾਨਵੀ ਸਿਰ ਉੱਤੇ ਇੱਕ ਪਰਮ ਮਨੋਹਰ ਸ਼ਿੰਗਾਰ ਸਾਜਿਆ, ਜਿਸ ਦੀ ਰਚਨਾ ਜੀਵ ਸ਼੍ਰੇਣੀ ਵਿੱਚ ਸ਼ਾਇਦ ਹੋਰ ਕਿਸੇ ਵੀ ਜੀਵ ਦੇ ਸਿਰ ਉੱਪਰ ਮੌਜੂਦ ਨਹੀਂ। ਇਹ ਅਦੁੱਤੀ ਤੇ ਅਨੂਪਮ ਸ਼ਿੰਗਾਰ ਮਨੁੱਖ ਦੇ ਲੰਮੇ ਕੇਸ਼ ਹਨ, ਮਾਨਵੀ ਰਚਨਾ ਤੋਂ ਬਾਅਦ ਚਿਰੰਕਾਲ ਤਕ, ਸਿਰ ਜਗਤ ਵਿੱਚ, ਨਰ ਨਾਰੀਆਂ ਨੂੰ ਇਸ ਸ਼ਿੰਗਾਰ ਦੀ ਸ਼ਾਨ ਦਾ ਅਹਿਸਾਸ ਕਾਇਮ ਰਿਹਾ, ਸਾਰੇ ਹੀ 'ਪ੍ਰਾਚੀਨ ਦੇਸ਼ਾਂ ਵਿੱਚ, ਜਿੱਥੇ-ਜਿੱਥੇ ਵੀ ਸਭਯਤਾ, ਸੰਸਕ੍ਰਿਤੀ, ਹੁਨਰ ਤੇ ਵਿਗਿਆਨ ਨੇ ਜਨਮ ਲਿਆ, ਜਿੱਥੇ-ਜਿੱਥੇ ਵੀ ਇਹਨਾਂ ਗੁਣਾਂ ਦਾ ਲਾਲਨ-ਪਾਲਨ ਹੋਇਆ, ਤੇ ਇਹ ਜੁਆਨੀ ਦੀ ਸ਼ਿਖਰ ਪਰ ਪਹੁੰਚੇ, ਉੱਥੇ-ਉੱਥੇ ਹੀ, ਦੀਨ ਤੇ ਦੁਨੀਆ ਦੋਹਾਂ ਦੇ ਮਹਾਂਪੁਰਖਾਂ ਦੇ ਲੰਮੇ ਕੇਸ਼ਾਂ ਦੀ ਕਦਰ ਕੀਤੀ, ਕੇਸ਼ਾਂ ਤੋਂ ਕੇਸ਼ਾਂ ਦੇ ਕਦਰਦਾਨਾਂ ਨੂੰ, ਸਤਯਮ, ਸ਼ਿਵਮ, ਤੇ ਸੁੰਦਰਮ (Truth, Goodness, ਤੇ Beauty) ਦੀ ਝਲਕ ਦਿੱਸੀ, ਤੇ ਅਗਮ ਅਗੋਚਰ ਪ੍ਰਭੂ ਦੀ ਅਗਾਧਤਾ ਦਾ ਸਨੇਹਾ ਮਿਲਿਆ, *ਨਾਰੀ ਦੀਆਂ ਅੱਖਾਂ, ਨੱਕ, ਕੰਨ, ਹੋਠ, ਮੂੰਹ, ਮੱਥਾ, ਗੱਲ੍ਹਾਂ, ਗਿੱਚੀ ਆਦਿਕ ਮੁਕੰਮਲ ਅਰਸ਼ੀ ਜਮਾਲ ਦੇ ਸਾਂਚੇ ਵਿਚ ਢੱਲੇ ਹੋਏ ਵੀ ਕੇਸ਼ਾਂ ਤੋਂ ਬਿਨਾਂ ਇਬਲੀਸ ਦੇ ਚਿਹਰੇ ਦੀ ਭਾਹ ਮਾਰਦੇ ! ਨਾਰੀ-ਹੁਸਨ ਦਾ ਤਾਂ ਇੱਜ਼ਤ-ਮਦਾਰ (The Seat of Glory) ਹੀ ਨਾਰੀ ਦੇ ਕੇਸ਼ਾਂ ਵਿੱਚ ਹੈ, ਕੇਸ਼ਾਂ ਤੋਂ ਬਿਨਾਂ ਨਾਰੀ ਸੁੰਦਰਤਾ ਦੀ ਕਾਵਜ ਕਲਾ ਦਾ ਵਜੂਦ ਵੀ ਟੁੰਡਾ ਤੇ ਲੁੰਜਾ ਹੁੰਦਾ।



---

**Lucius Apuleius* (ਲਿਊਸੀਅਸ ਐਪਿਊਲੀਅਸ) ਪ੍ਰਾਚੀਨ ਰੋਮ ਦਾ ਪ੍ਰਸਿੱਧ ਉਪਨਿਆਸਕਾਰ *(Novelist, who flourished early in the second century A.D.)* ਆਪਣੇ ਲਾਤੀਨੀ ਉਪਨਿਆਸ, *The Golden Ass,* ਵਿਚ ਲਿਖਦਾ ਹੈ: *"But-and here you must excuse a horrible idea which I hope nobody will ever put into practice-if you shaved the head of even the most beautiful woman alive and so deprived her face of its natural setting, then I don't care whether she originally floated down from Heaven, and was reborn from sea-foam like the Goddess Venus-I don't even care whether she were Venus herself, with everyone of the Graces and Cupids in attendance, Venus dripping with precious balsam and fragrant as cinnamon, and with the famous girdle of love clasped around her waist-the fact is, that her baldness would leave her completely without attraction even for so devoted a husband as the God" (A new translation by Robert Graves, The penguin Classics, L.II, p.53.)*

# 4.

ਵੇਦਿਕ ਰਿਸ਼ੀ, ਤੇ ਗੌਤਮ ਬੁਧ ਤੋਂ ਪਹਿਲਾਂ ਦੇ ਭਾਰਤੀ ਮਹਾਤਮਾ, ਸਭ ਕੇਸ਼ਾਧਾਰੀ ਤੇ ਸਾਬਤ ਸੂਰਤ ਹੁੰਦੇ ਸਨ, ਇਜ਼ਰਾਈਲੀਆਂ (Jews) ਦੇ ਬੁਲੰਦ ਰੁਤਬਾ ਨਬੀ ਤੇ ਪੈਗੰਬਰ ਅਕਸਰ ਕੇਸ਼ਧਾਰੀ, ਤੇ ਸਾਰੇ ਸਾਬਤ ਸੂਰਤ, ਹੁੰਦੇ ਸਨ, (ਇਹਨਾਂ ਦੀਆਂ ਅਤਿਯੰਤ ਗੌਰਵਤਾ ਉਦਯੋਤਕ ਤੇ ਪ੍ਰਭਾਵਸ਼ੀਲ ਆਕ੍ਰਿਤੀਆਂ ਦੇ ਰੰਗੀਨ ਚਿਤ੍ਰਾਂ ਲਈ ਦੇਖੋ, (Christ in the Tabernacle, 8th Ed., Illustrated by Twelve Chromo-Lithographs; Frank H. White, London; S. W. Partridge & Co., 9 Paternoster Row, E.C. 1898)

ਬ੍ਰਿਟਿਸ਼ ਮਿਊਜ਼ੀਅਮ, ਲੰਡਨ, ਵਿੱਚ ਹਜ਼ਰਤ ਮੂਸਾ ਦਾ ਇਕ ਸੰਗਮਰਮਰੀ ਬੁੱਤ ਹੈ, ਹਜ਼ਰਤ ਸਾਹਿਬ ਕਿਸੇ ਚਟਾਨ ਤੇ ਬੈਠੇ ਹਨ, ਤੇ ਇਹਨਾਂ ਦਾ ਦਾਹੜਾ ਇੰਨਾ ਲੰਮਾ ਵਿਖਾਇਆ ਹੈ ਕਿ ਇਸ ਨੂੰ ਉਹਨਾਂ ਨੇ ਆਪਣੇ ਦੋਹਾਂ ਹੱਥਾਂ ਨਾਲ ਚੁਕ ਕੇ ਆਪਣੇ ਖੱਬੇ ਮੋਢੇ ਉੱਤੇ ਰਖਿਆ ਹੋਇਆ ਹੈ, ਜੋ ਇਸ ਦਸ਼ਾ ਵਿੱਚ ਉਹਨਾਂ ਦੀ ਪਿੱਠ ਤੇ ਲਟਕ ਰਿਹਾ ਹੈ। ਇਜ਼ਰਾਈਲੀਆਂ ਵਿੱਚ ਆਪਣੀ ਇੱਕ ਧਾਰਮਿਕ ਰਸਮ ਅਨੁਸਾਰ ਕਈ ਆਦਮੀ, ਜੀਵਨ ਭਰ ਲਈ, ਯਾ ਕਿਸੇ ਨਿਯਤ ਸਮੇਂ ਲਈ, ਆਪਣੇ ਆਪ ਨੂੰ ਰੱਬ ਦੀ ਨਜ਼ਰ (ਭੇਟ) ਕਰ ਦੇਂਦੇ ਸਨ, ਐਸੇ ਆਦਮੀਆਂ ਲਈ ਜ਼ਰੂਰੀ ਸੀ ਕਿ ਉਹ ਕੇਸ਼ਾਧਾਰੀ ਤੇ ਸਾਬਤ ਸੂਰਤ ਰਹਿਣ, ਤੇ ਸ਼ਰਾਬ ਅਫ਼ੀਮ ਆਦਿਕ ਨਸ਼ਿਆਂ ਤੋਂ ਗੁਰੇਜ਼ ਕਰਨ, ਅਰ ਕਿਸੇ ਪ੍ਰਕਾਰ ਵੀ ਕਿਸੇ ਮ੍ਰਿਤਕ (ਮੁਰਦਾਰ) ਦੇ ਨੇੜੇ ਨਾ ਜਾਵਣ। ਏਦਾਂ ਦੇ ਬ੍ਰਤ-ਧਾਰੀਆਂ ਨੂੰ 'ਨਾਜ਼ਿਰੀਤੀ' *(Nazirite) ਆਖਦੇ ਸਨ, ਚੁਨਾਂਚਿ ਸੈਮਸਨ ਤੇ ਯੂਹੰਨਾ ਬਪਤਿਸਮੀ

---

**The consecration of Samson was through the Nazirte vow, which required (See Old Testament, Numbers 6: 2-6) abstinence from grapes, wine, and all intoxicating liquors; that the hair should to uncut; and that all contamination with dead bodies be avoided. It was usually a temporary vow, but Samson and John the Baptist were perpetual Nazirites. The meaning of the vow was probably, " entire consecration to God" It is to be noted that, according to the record, Samson, with all his other failings, yet kept sacred and conditions of his vow. On the keeping of the vow his*

Cont. to next page......

(John the Baptist) ਜੀਵਨ ਭਰ ਲਈ ਨਾਜ਼ਿਰੀਤੀ ਰਹੇ, ਈਰਾਨ ਵਿੱਚ ਮਹਾਤਮਾ ਜ਼ਰਥੁਸ਼ਤ੍ਰ ਦੇ (ਜੋ ਗੌਤਮ ਬੁੱਧ ਤੋਂ ਤਿੰਨ ਯਾ ਚਾਰ ਸੌ ਵਰ੍ਹੇ ਪਹਿਲਾਂ ਹੋਏ) ਅਸਚਰਜ ਲੰਮੇ ਕੇਸ਼ ਸਨ, ਤੇ ਮਨ ਹਰਨ ਲੰਮਾ ਦਾਹੜਾ ਤੇ ਮੁੱਛਾਂ ਸਨ, ਸਤੰਬਰ ਸੰਨ ੧੯੦੬ ਵਿੱਚ ਜਦ ਮੈਂ ਇੰਗਲਿਸਤਾਨ ਜਾਂਦਿਆਂ ਹੋਇਆਂ ਕੁੱਝ ਦਿਨ ਬੰਬਈ ਰਿਹਾ ਤਾਂ ਉੱਥੋਂ ਦੇ ਬਜ਼ਾਰ ਵਿੱਚ ਅਕਸਰ ਜ਼ਰਥੁਸ਼ਤ੍ਰੀ ਪਾਦਰੀਆਂ (Zoroastrian Priests) ਨੂੰ ਵੇਖਣ ਦਾ ਔਸਰ ਮਿਲਿਆ, ਇਹ ਹੂ-ਬਹੂ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ, ਦੇ ਉਸ ਸਮੇਂ ਦੇ ਗੁੰਥੀ ਸਿੰਘਾਂ ਵਾਂਗ ਲਗਦੇ ਸਨ, ਸੋਹਣੇ ਸ੍ਵੇਤ ਲੰਮੇ ਦਾਹੜੇ, ਸਿਰ ਪੁਰ ਸ੍ਵੇਤ ਬਿਹੰਗਮੀ ਦਸਤਾਰੇ ਤੇ ਕੁੜਤਿਆਂ ਪੁਰ ਸ੍ਵੇਤ ਮਲਮਲੀ ਚੋਗੇ, ਮੈਂ ਤੇ ਮੇਰੇ ਸਾਥੀ ਸ਼ੁਰੂ ਸ਼ੁਰੂ ਵਿੱਚ ਇਹਨਾਂ ਬਜ਼ੁਰਗਾਂ ਨੂੰ ਗੁਰੂ ਕੇ ਸਿੰਘ ਸਮਝ ਕੇ ਬੜੇ ਪ੍ਰੇਮ ਸਤਿਕਾਰ ਨਾਲ ਹੱਥ ਜੋੜ ਕੇ 'ਫ਼ਤਹਿ' ਵੀ ਗਜਾਂਦੇ ਰਹੇ, ਪਰ ਇਹ ਚੁਪ ਕੀਤੇ ਲੰਘ ਜਾਂਦੇ ਸਨ। ਮਗਰੋਂ ਪਤਾ ਲੱਗਾ ਕਿ ਇਹ ਪਾਰਸੀ ਪਾਦਰੀ (ਮੂਬਦ ਤੇ ਦਸਤੂਰ) ਸਨ। ਅੰਮ੍ਰਿਤਸਰ, ਸੰਨ ੧੯੫੮ ਵਿੱਚ ਇੱਕ ਅਮ੍ਰੀਕਨ 'ਪਿਕਚਰ' (Cinematographic Film) ਆਈ, ਜਿਸ ਦਾ ਨਾਮ "Alexander the Great" (ਸਿਕੰਦਰ ਆਜ਼ਮ) ਸੀ, ਇਹ, ਨਿਰਸੰਦੇਹ, ਇੱਕ ਸਹੀ ਇਤਿਹਾਸਕਿ ਫ਼ਿਲਮ ਸੀ, ਅਮਿਤ ਖੋਜ ਦਾ ਪਰਿਣਾਮ, ਤੇ ਕਸੀਰ ਰਕਮ ਤੋਂ ਕਈ ਸਾਲਾਂ ਵਿੱਚ ਤਿਆਰ ਕੀਤੀ ਹੋਈ ਦੱਸੀਦੀ ਸੀ, ਇਸ ਵਿੱਚ ਸਿਕੰਦਰ ਦਾ ੩੩੧-੩੩੦) ਪੂਰਬੀਸ੍ਰੀ ਵਿੱਚ) ਈਰਾਨ ਪੁਰ ਆਕ੍ਰਮਣ ਤੇ ਦਾਰਾ (Darius the 3rd) ਨਾਲ ਯੁਧ ਵਿਖਾਇਆ ਹੈ, ਪਰ ਦਾਰਾ ਦੀ ਸੈਨਾ ਵਿੱਚ ਜੋ ਉੱਚ ਦਰਜੇ ਦੇ ਬਾਂਕੇ, ਛੈਲ-ਛਬੀਲੇ, ਅਹੁਦੇਦਾਰ ਵਿਖਾਏ ਹਨ, ਉਹਨਾਂ ਦੇ ਖੁਲ੍ਹੇ, ਕਾਲੇ ਦਾਹੜੇ ਹਨ ਤੇ ਸਿਰ ਪੁਰ ਚਿੱਟੇ ਸਾਫ਼ੇ, ਤੇ ਇਉਂ ਜਾਪਦਾ ਸੀ ਕਿ ਸਾਫ਼ਿਆਂ ਹੇਠ ਜ਼ਰੂਰ ਲੰਮੇ ਕੇਸ਼ ਹਨ, ਯੁਧ ਤੋਂ ਬਅਦ ਦੇ ਇੱਕ ਰੁਚਿਰ (Glorious) ਦ੍ਰਿਸ਼ਜ ਵਿੱਚ, ਇਹ ਸ਼ਾਨਦਾਰ ਈਰਾਨੀ ਯੋਧਾ, ਦਰਬਾਰ-ਇ-ਸਿਕੰਦਰੀ ਵਿੱਚ ਇਉਂ ਸਜੇ ਹੋਏ ਵਿਖਾਏ ਹਨ ਜਿਵੇਂ ਸਾਖਿਆਤ ਗੁਰੂ ਕੇ ਸਿੰਘ ਆਪਣੀ ਕਿਸੇ ਸ਼ਾਹੀ ਸਭਾ ਵਿੱਚ, ਸੁਸ਼ੋਭਿਤ ਬੈਠੇ ਹਨ। ਦਾਰਾ ਦਾ ਆਪਣਾ ਵੀ ਦਾਹੜਾ ਸੀ, ਤੇ ਸਿਰ ਪੁਰ ਕਪੜੇ ਨਾਲ ਢੱਕਿਆ ਹੋਇਆ ਕੇਸ਼ਾਂ ਦਾ ਜੂੜਾ ਦਿੱਸਦਾ ਸੀ। ਇਹ ਸੀ

---

Cont. previous page.....

*strength and prowess depended. This consecration vow kept Samson from many of the dangers of youth. He was separated from heathenism and its vices destructive to youth. Wherever he went he had upon him the visible sign of his consecration pledge.The name Samson is derived from the Hebrew word for 'sun' (Shimshon : from which the Arabic word Shams Fw; is derived), and means 'sunny' or 'sun-hero'. Samson's strength lay in his hair, the sun's in its rays," (Peloubet's Select Notes on the International Lessons for 1915, published by W.A. wilde Company, London, E.C. 57 Ludgate Hill, the Sunday School Union, p. 51. See also, A concise Bible, Dictionary, based on the Cambridge Companion to the Bible, Cambridge University Press, Cambridge, p. 110 under 'Nazarite or Nazirite.')*

*ਪ੍ਰਾਚੀਨ ਈਰਾਨ ਦੇ ਬੁਲੰਦ ਇਕਬਾਲ ਜ਼ਰਥੁਸ਼ਤ੍ਰੀ ਦਿਨਾਂ ਵਿਚ ਕੁਦਰਤੀ ਲੰਮੇ ਕੇਸ਼ਾਂ ਦੇ ਕੁਦਰਤੀ ਸਾਬਤ ਸੂਰਤ ਦੀ ਕਦਰ !

ਪਰ ਮਾਲੂਮ ਹੁੰਦਾ ਹੈ ਕਿ ਨਿਸ਼ਚਿਤ-ਗਿਆਤ ਇਤਿਹਾਸ ਵਿੱਚ ਐਸਾ ਸਮਾਂ ਕਦੇ ਵੀ ਨਹੀਂ ਸੀ ਜਦੋਂ ਸਾਰੀ ਦੁਨੀਆਂ ਦੇ ਸਾਰੇ ਹੀ ਆਦਮੀ ਸਿਰ ਤੇ ਮੂੰਹ ਦੇ ਵਾਲ ਕੁਦਰਤੀ ਪੈਦਾਇਸ਼ ਦੀ ਸ਼ਕਲ ਵਿੱਚ, ਅਣਪੁੱਟੇ, ਅਣਕੱਟੇ, ਯਾ ਅਣਮੁੰਨੇ ਰੱਖਦੇ ਹੋਵਣ, ਕਿਉਂ ਜੋ ਸਿਰ ਤੇ ਮੂੰਹ ਦੇ ਵਾਲ ਸਭਜਤਾ ਤੇ ਰੂਹਾਨੀਅਤ ਦੇ ਆਰੰਭ ਤੋਂ ਹੀ ਉੱਚ ਦੁਨੀਆਂਦਾਰਾਂ ਵਿੱਚ, ਸੁੰਦਰਤਾ ਅਰ ਮਹਾਨਤਾ ਦੇ, ਤੇ ਉੱਚ ਦੀਨਦਾਰਾਂ ਵਿੱਚ ਰੂਹਾਨੀ ਬੁਲੰਦੀ, ਸਿਦਕ ਤੇ ਪਾਕੀਜ਼ਗੀ ਦੇ ਲਖਾਇਕ ਮੰਨੇ ਜਾਣੇ ਆਰੰਭ ਹੋਏ ਹਨ, ਤਾਂਤੇ ਸਰਬ ਸਾਧਾਰਣ ਆਦਮੀ ਜੋ ਇਹਨਾਂ ਦੋਹਾਂ ਸ਼੍ਰੇਣੀਆਂ ਤੋਂ ਬਾਹਰ ਹੁੰਦੇ ਸਨ, ਉਹਨਾਂ ਦੇ ਮਨਾਂ ਵਿੱਚ ਸਿਰ ਤੇ ਮੂੰਹ ਦੇ ਵਾਲ ਰੱਖਣ ਦਾ, ਯਾ ਨਾ ਰੱਖਣ ਦਾ, ਕਦੇ ਵੀ ਕੋਈ ਵਿਸ਼ੇਸ਼ ਵਿਚਾਰ ਉਤਪੰਨ ਹੋਇਆ ਪ੍ਰਤੀਤ ਨਹੀਂ ਹੁੰਦਾ, ਅਰ ਵਾਲ ਦੂਰ ਕਰਨ ਦੀ ਵਿਧੀ ਵੀ ਜ਼ਰੂਰ, ਪਹਿਲਾਂ ਪੁੱਟਣ ਤੋਂ ਆਰੰਭ ਹੋਈ, ਫਿਰ, ਜਦ ਮਨੁੱਖ ਨੇ ਕੱਟਣ ਦੇ ਔਜ਼ਾਰ ਬਣਾ ਲਏ ਤਾਂ ਵਾਲਾਂ ਦਾ ਕੱਟਣਾ ਆਰੰਭ ਹੋਇਆ, ਤੇ ਅੰਤ ਵਿੱਚ ਜਦ ਕੱਟਣ ਦੇ ਔਜ਼ਾਰ ਦੀ ਧਾਰ ਨੂੰ ਇਤਨਾ ਤੀਖਣ ਬਣਾਉਨ ਦਾ ਵਲ ਈਜਾਦ ਹੋ ਗਿਆ ਕਿ ਇਹ ਵਾਲਾਂ ਨੂੰ ਮੁੰਨ ਸਕੇ, ਤਾਂ ਮੁੰਨਣ ਦੀ ਵਿਧੀ ਆਰੰਭ ਹੋਈ, (ਰਿਗ ਵੇਦ, ਮੰਡਲ ੮, ਸੂਕਤ ੪, ਮੰਤ੍ਰ ੧੬, ਤੇ ਮੰਡਲ ੧੦, ਸੂਕਤ ੨੮, ਮੰਤ੍ਰ ੯), ਵਿੱਚ 'ਕਸ਼ੁਰਾ' ਸ਼ਬਦ ਦੇ ਅਰਥ ਟੀਕਾਕਾਰਾਂ ਨੇ ਬਜਾਏ ਛੁਰਾ ਦੇ Razor ਅਰਥਾਤ ਉਸਤ੍ਰਾ ਕੀਤੇ ਹਨ, ਜਿਸ ਦੀ ਸਰਵਸਥਾ ਕੋਈ ਵਜ੍ਹਾ ਨਹੀਂ, ਕਿਉਂ ਜੋ ਦੋਹੀਂ ਥਾਈਂ ਇਹ ਸ਼ਬਦ ਇਸ ਸਭ ਤੋਂ ਪੁਰਾਣੇ ਤੇ ਸਭ ਤੋਂ ਮੁਖੀ ਵੇਦ ਵਿੱਚ ਮੁੰਨਣ ਦੇ ਸੰਬੰਧ ਵਿਚ ਪ੍ਰਯੁਕ੍ਤ ਨਹੀਂ ਹੋਇਆ, ਬਲਕਿ ਦੋਹੀਂ ਥਾਈਂ ਪ੍ਰਕਰਣ ਵਿੱਚ ਬਿਲਕੁਲ ਹੋਰ ਹੀ ਸੰਬੰਧ ਵਿੱਚ ਵਰਤਿਆ ਗਿਆ ਹੈ, ਪਰ ਸਭਜਤਾ ਦੇ ਆਰੰਭ ਵਿਚ ਵਾਲ ਪਹਿਲਾਂ ਸਮਾਜ ਦੇ ਹੀਨ ਮਨੁੱਖਾਂ, ਦੋਸ਼ੀਆਂ, ਤੇ ਤ੍ਰਿਸਕਾਰਿਤ ਵੈਰੀਆਂ ਤਥਾ ਦੁਸ਼ਕ੍ਰਿਤਾਂ ਦੇ ਜਬਰਨ ਮੁੰਨਵਾਣ ਦਾ ਰਿਵਾਜ ਚਲਿਆ, ਫਿਰ, ਗੁਲਾਮਾਂ ਦੇ ਸਿਰ ਤੇ ਮੂੰਹ ਦੇ ਵਾਲ ਵੀ ਹਰ ਦੇਸ਼ ਵਿੱਚ ਹੁਕਮਨ ਕਟਵਾਣ ਯਾ ਮੁੰਨਵਾਣ ਦਾ ਨਿਯਮ ਚਲ ਪਿਆ।



---

**ਪ੍ਰਾਚੀਨ ਤੇ ਅਰਵਾਚੀਨ ਪਾਰਸੀਆਂ ਦੀਆਂ ਸਿੰਘ ਮੁਖੀ ਤਸਵੀਰਾਂ ਲਈ ਦੇਖੋ, *The Paris and Their Religion : 1900 ;* ਤੇ *The Principal Nations of India : 1908.* ਇਹ ਦੋਵੇਂ ਪੁਸਤਕਾਂ *The Christian Literature Society For India, London and Madras* ਨੇ ਪ੍ਰਕਾਸ਼ਿਤ ਕੀਤੀਆਂ ਹਨ, ਹੈਂਪਟਨ ਕੋਰਟ ਮਹੱਲ *(Hampton Court Palace, 15 miles from London, which contains over 1000 rooms)* ਦੇ ਇੱਕ ਕਮਰੇ ਦੀ ਦੀਵਾਰ ਪਰ ਦਾਰਾ ਤੇ ਸਿਕੰਦਰ ਦੇ ਯੁਧ ਦੀ ਬੜੀ ਵੱਡੀ ਤਸਵੀਰ ਕੀਮਤੀ ਕਪੜੇ ਉਪਰ ਤਾਗੇ ਨਾਲ ਕੱਢੀ ਹੋਈ ਮੈਂ ਸੰਨ 1911 ਵਿਚ ਵੇਖੀ ਹੈ, ਏਹੋ ਤਸਵੀਰ ਛੋਟੇ ਪੈਮਾਨੇ ਤੇ *Alexander the Great by B.I. Wheeler (Publishers: G. P. Putnam's Sons New York and London)* ਵਿੱਚ ਪੰਨਾ 230 ਦੇ ਸਾਹਮਣੇ ਵੇਖੀ ਜਾ ਸਕਦੀ ਹੈ।*

# 5.

ਈਰਾਨ ਤੋਂ ਹੱਟ ਕੇ ਆਓ, ਹੁਣ ਇਸ ਦੇ ਨਾਲ ਲਗਦੇ ਹੋਰ ਦੇਸ਼ਾਂ ਵੱਲ ਧਿਆਨ ਦੇਵੀਏ ਕਿ ਉੱਥੇ ਪ੍ਰਾਚੀਨ ਸਮੇਂ ਵਿੱਚ ਮਰਦਾਂ ਦੇ ਕੇਸ਼ਾਂ ਤੇ ਮੂੰਹ ਦੇ ਵਾਲਾਂ ਸੰਬੰਧੀ ਉਹਨਾਂ ਦੇ ਸ਼ਾਹਾਂ ਦਾ ਤੇ ਉੱਚ ਜਨਤਾ ਦਾ ਕੀ ਰਿਵਾਜ ਸੀ, ਈਰਾਨ ਦੇ ਨਾਲ ਲਗਦੇ ਦੇਸ ਐਸੀਰੀਆ, ਇਰਾਕ, ਬੈਬੀਲੋਨੀਆ, ਆਰਮੀਨੀਆ ਆਦਿ ਹਨ, ਸੋ ਇਹਨਾਂ ਦੇਸਾਂ ਦੇ ਹਾਲਾਤ ਜੋ ਇਹਨਾਂ ਦੀਆਂ ਧਰਤੀ ਵਿਚੋਂ ਪੁੱਟ ਕੇ ਕੱਢੀਆਂ ਹੋਈਆਂ ਪਰਮ ਪ੍ਰਾਚੀਨ ਮ੍ਰਿਤਿੱਕਾ-ਪਟੜੀਆਂ (Clay-Tablets) ਤੋਂ, ਤਥਾ ਸ਼ਿਲਾ ਪਤ੍ਰਾਂ ਤੇ ਤਾਮ੍ਰ ਪਤ੍ਰਾਂ ਦੇ ਲੇਖਾਂ ਤੋਂ ਵਿੱਦਿਤ ਹੋਏ ਹਨ, ਉਹਨਾਂ ਵਿੱਚ ਉਸ ਸਮੇਂ ਦੀ ਜਨਤਾ ਦੇ ਐਹਵਾ ਜਹੇ ਜ਼ਾਤੀ ਤੇ ਸਮਾਜੀ ਰਿਵਾਜਾਂ ਦਾ ਕੋਈ ਵਰਨਣ ਨਹੀਂ, ਪਰ ਇਹਨਾਂ ਹੀ ਦੇਸਾਂ ਦੇ ਪੁਰਾਣੇ ਥੇਹਾਂ ਹੇਠੋਂ ਜੋ ਬੇਸ਼ੁਮਾਰ ਬੁੱਤ ਤੇ ਮਿੱਟੀ ਦੇ ਪੱਕੇ ਹੋਏ, ਘੜੇ ਸੁਰਾਹੀਆਂ ਆਦਿ, ਚਿਤ੍ਰਾਂ ਵਾਲੇ ਭਾਂਡੇ ਨਿਕਲੇ ਹਨ ਜਿਨ੍ਹਾਂ ਨੂੰ ਹੁਣ ਬੜੀ ਇਹਤਿਆਤ ਤੇ ਕਰੀਨੇ ਨਾਲ ਯੂਰਪ ਤੇ ਅਮਰੀਕਾ ਦੀਆਂ ਪ੍ਰਸਿੱਧ ਰਾਜਧਾਨੀਆਂ ਦੇ ਅਜਾਇਬ ਘਰਾਂ ਵਿੱਚ ਖ਼ੂਬ ਸਜਾ ਕੇ ਰੱਖਿਆ ਹੋਇਆ ਹੈ) ਉਹਨਾਂ ਤੋਂ ਇਹਨਾਂ ਦੇਸਾਂ ਦੇ ਪ੍ਰਾਚੀਨ ਸ਼ਾਹਾਂ, ਸ਼ਹਿਨਸ਼ਾਹਾਂ ਤੇ ਉੱਚ ਹਾਕਮਾਂ, ਹਕੀਮਾਂ, ਅਹਿਲਕਾਰਾਂ, ਤੇ ਪੁਰੋਹਿਤਾਂ, ਪੁਜਾਰੀਆਂ, ਅਰ ਮਹੰਤਾਂ ਦੇ ਸੀਸ ਤੇ ਚਿਹਰੇ ਮੁਕੰਮਲ ਕੁਦਰਤੀ ਸ਼ਕਲ ਵਿੱਚ, ਲੰਮੇ ਕੇਸ਼ਾਂ ਤੇ ਦਾਹੜੀ ਮੁੱਛਾਂ ਨਾਲ, ਦ੍ਰਿਸ਼ਟੀ ਪੈਂਦੇ ਹਨ, ਪਰ ਜੇ ਢਾਈ ਤਿੰਨ ਹਜ਼ਾਰ ਵੱਰ੍ਹੇ ਪਿੱਛੇ ਦੇ ਮਿਸਰ ਦੀ ਸਭਜਤਾ ਪੁਰ ਨਜ਼ਰ ਮਾਰੀਏ ਤਾਂ ਉਥੇ ਉਪ੍ਰੋਕਤ ਦੇਸਾਂ ਤੋਂ ਜ਼ਰਾ ਵਿਲੱਖਣ ਰਿਵਾਜ ਪ੍ਰਚੱਲਿਤ ਪ੍ਰਤੀਤ ਹੁੰਦਾ ਹੈ। ਉਹ ਇਹ ਕਿ ਉਸ ਦੇਸ ਦੇ ਪੁਰਾਤਨ ਚਿਤ੍ਰਾਂ ਤੋਂ ਉਥੋਂ ਦੇ ਸਰਬ ਸਾਧਾਰਣ ਲੋਕਾਂ ਦੇ ਹੀ ਸਿਰ ਅਰ ਮੂੰਹ ਰੁੰਡਿਤ ਮੁੰਡਿਤ ਦ੍ਰਿਸ਼ਟੀ ਨਹੀਂ ਪੈਂਦੇ, ਸਗੋਂ ਉਥੋਂ ਦੇ ਸ਼ਾਹਾਂ, ਸ਼ਹਿਨਸ਼ਾਹਾਂ, ਤੇ ਸਾਹਬਜ਼ਾਦਿਆਂ ਦੇ ਸਿਰ ਅਤੇ ਮੂੰਹ ਵੀ ਏਦਾਂ ਦੇ ਹੀ ਨਜ਼ਰ ਆਉਂਦੇ ਹਨ, ਤਾਂ ਵੀ ਉਥੋਂ ਦੇ ਮੰਦਰਾਂ ਦੇ ਉੱਚ ਪੁਜਾਰੀ, ਪੁਰੋਹਿਤ, ਤੇ ਮਹੰਤ ਜ਼ਰੂਰ ਸਕੇਸ਼ ਤੇ ਸਾਬਤ ਸੂਰਤ ਸਨ, ਅੰਤ ਵਿੱਚ, ਅਸਾਂ ਸਮੀਪ ਤੇ ਦੂਰ ਪੱਛਮੀ ਸਾਰੇ ਹੀ ਦੇਸਾਂ ਦੇ ਸਿਰਤਾਜ ਯੂਨਾਨ ਦੀ ਮਹਾਨ ਸਭਜਤਾ ਵੱਲ ਧਿਆਨ ਲੈ ਜਾਣਾ ਹੈ ਤੇ ਵੇਖਣਾ ਹੈ ਕਿ ਉਥੋਂ ਦੇ ਮਹਾਂਪੁਰਖਾਂ

ਦੀ ਇਸ ਸੰਬੰਧ ਵਿਚ ਕੀ ਮਰਯਾਦਾ ਸੀ? ਕੀ ਉਹ ਗੌਤਮ ਬੁੱਧ ਦੇ ਭਿਖੂਆਂ ਤੇ ਸ਼ੰਕਰ ਦੇ ਸੰਨਿਆਸੀਆਂ ਵਾਂਗ ਰੁੰਡ ਮੁੰਡ ਜੀਵਨ ਬਤੀਤ ਕਰਦੇ ਸਨ ਅਥਵਾ ਸ੍ਰੀ ਗੁਰੂ ਕਲਗੀਧਰ ਦੇ ਅੰਮ੍ਰਿਤਧਾਰੀ ਸਿੰਘਾਂ ਵਾਂਗ ਸਕੇਸ਼ ਤੇ ਸਾਬਤ ਸੂਰਤ ਸਨ? ਇਸ ਸੰਬੰਧ ਵਿੱਚ ਇਤਨਾ ਹੀ ਦੱਸਣਾ ਕਾਫ਼ੀ ਹੈ ਕਿ ਯੂਨਾਨ ਦੇ ਧਾਰਮਿਕ ਮਹਾਂਪੁਰਖ ਅੱਜ ਤੋਂ ਕਈ ਹਜ਼ਾਰ ਵਰ੍ਹੇ ਪਿੱਛੇ ਸਕੇਸ਼ ਤੇ ਸਾਬਤ ਸੂਰਤ ਸਨ, ਤੇ ਅੱਜ, ਜਦ ਕਿ ਉਹ ਈਸਾਈ ਹੋ ਚੁਕੇ ਹਨ ਤਦ ਵੀ, ਉਹ ਆਪਣੇ ਪੁਰਾਤਨ ਬਜ਼ੁਰਗਾਂ ਵਾਂਗ ਹੀ, ਸਕੇਸ਼ ਤੇ ਸਾਬਤ ਸੂਰਤ ਹਨ, ਸੋ ਵਰਤਮਾਨ ਯੂਨਾਨ ਦੇ ਯੂਨਾਨੀ ਸੰਪ੍ਰਦਾਏ ਦੇ ਈਸਾਈ ਸਾਧਾਂ ਸੰਬੰਧੀ ਦੇਖੋ "ਆਥੋਸ (ਪਰਬਤ) ਦੀਆਂ ਛੇ ਹਜ਼ਾਰ ਦਾਹੜੀਆਂ' (The 6000 Beards of Athos, by Ralph H. Brewster, Penguin Books, 1944). ਪਰ ਜੋ ਸੱਜਣ ਇਸ ਵਿਲੱਖਣ ਪਰਬਤ ਦੇ ਸਾਧਾਂ ਦਾ ਸੰਖੇਪ ਹਾਲ ਹੀ ਪੜ੍ਹਨਾ ਚਾਹੁੰਦੇ ਹਨ, ਉਹ ੧੮ ਦਸੰਬਰ ਸੰਨ ੧੯੪੯ ਦੇ 'ਸਟੇਟਸਮੈਨ' ਅਖ਼ਬਾਰ ਵਿੱਚ, 'ਸਾਧਾਂ ਦਾ ਟਾਪੂ' ਨਾਮਕ ਲੇਖ ਪੜ੍ਹਨ (The Island of Monks, by Peter Pinney, in the Statesman Christmas Supplement of 18.12.1949.) 'ਆਥੋਸ' ਯੂਨਾਨ ਵਿੱਚ ਇਕ ਪਹਾੜੀ ਟਾਪੂ ਹੈ, ਇਸ ਵਿੱਚ ਯੂਰਪ ਦੀਆਂ ਭਿੰਨ ਭਿੰਨ ਕੌਮਾਂ ਦੇ ਵੀਹ ਮਹਾਨ ਭਿੱਖੂ (ਯਾ ਸਾਧੂ) ਆਸ਼੍ਰਮ (Monasteries) ਹਨ, ਤੇ ਇਹ ਇੱਡੇ-ਇੱਡੇ ਵਿਸ਼ਾਲ ਹਨ ਕਿ ਇੱਕੋ ਰੂਸੀ ਆਸ਼੍ਰਮ ਵਿੱਚ ਹੀ ੩੦੦੦ ਤਿੰਨ ਹਜ਼ਾਰ ਰਿਹਾਇਸ਼ੀ ਕਮਰੇ ਤੇ ੧੮ ਗਿਰਜੇ ਹਨ, ਇਹ ਬਾਰ੍ਹਵੀਂ ਮਸੀਹੀ ਸਦੀ ਵਿੱਚ ਬਣਿਆ ਸੀ, ਇਸ ਪਹਾੜ ਪੁਰ ਪਿਛਲੇ ਇੱਕ ਹਜ਼ਾਰ ਵਰ੍ਹਿਆਂ ਤੋਂ ਕੋਈ ਤੀਵੀਂ ਨਹੀਂ ਆਣ ਦਿੱਤੀ ਗਈ, ਤੇ ਇਥੋਂ ਦੇ ਵਸਨੀਕ ਸਾਧਾਂ ਨੂੰ ਹਜਾਮਤ ਕਰਵਾਣ (ਸਿਰ ਮੂੰਹ ਮੁੰਨਾਣ) ਦੀ ਇਜਾਜ਼ਤ ਨਹੀਂ, ਪ੍ਰਾਚੀਨ ਸਮੇਂ ਵਿਚ ਯੂਨਾਨ ਦਾ ਪ੍ਰਸਿੱਧ ਮਹਾਤਮਾ ਫ਼ੀਸਾਗ਼ੋਰਸ (Pythagoras), ਜਿਸ ਨੂੰ ਯੂਨਾਨ ਦੇ ਅਮਰ ਸਪਤ ਰਿਸ਼ੀਆਂ ਵਿੱਚ ਗਿਣਿਆ ਗਿਆ ਹੈ, ਤੇ ਜਿਸ ਨੇ ਪਹਿਲੀ ਵੇਰ 'ਫ਼ਿਲਾਸੋਫ਼ਰ (Lover of Wisdom) ਸ਼ਬਦ ਦਾ ਪ੍ਰਯੋਗ ਕੀਤਾ, ਪੂਰਨ ਕੇਸ਼ਾਧਾਰੀ ਤੇ ਸਾਬਤ ਸੂਰਤ ਸੀ, ਕੇਸ਼ਾਧਾਰੀ ਫ਼ੀਸਾਗ਼ੋਰਸ (ਜਨਮ ੬੦੨ ਪੂਰਬੀਸ੍ਰੀ) ਕੇਵਲ ਫ਼ਿਲਾਸਫ਼ਰ ਯਾ ਸੰਤ ਹੀ ਨਹੀਂ ਸੀ, ਬਲਕਿ ਸੰਤ-ਸੂਰਮਾ ਯਾ ਸੰਤ-ਪਲ੍ਹਵਾਣ ਸੀ, ਤੇ ਪਲ੍ਹਵਾਣ ਹੋਣ ਦੀ ਹੈਸੀਅਤ ਵਿਚ ਵੀ ਉਸ ਨੇ ਆਪਣੇ ਕੇਸ਼ਾਂ ਨੂੰ ਕਤਲ ਨਹੀਂ ਕਰਵਾਇਆ, ਜਿਹਾ ਕਿ ਡਾਈ-ਆਜੀ-ਨੀਜ਼ ਲੇਅਰ-ਟਾਯਸ (Diogenes Laertius) ਨਾਮਕ ਪ੍ਰਾਚੀਨ ਯੂਨਾਨੀ ਗ੍ਰੰਥਕਾਰ ਨੇ *ਫ਼ੀਸਾਗ਼ੋਰਸ ਦੇ ਜੀਵਨ

---

**ਉਪ੍ਰੋਕਤ ਕਥਨ ਦੀ ਪੁਸ਼ਟੀ ਲਈ ਮੈਂ ਡਾਈ-ਆਜੀ-ਨੀਜ਼ ਲੇਅਰ-ਟਾਯਸ ਦਾ ਸਾਖਿਆਤ ਹਵਾਲਾ ਦੇਂਦਾ ਹਾਂ, "Eratosthenes says, as Phavorinus quotes him, in the 8th book of his Universal History, that Pythagoras was the first man who ever practised boxing in a scientific manner, in the 48th Olympiad (584 B.C.), having his hair long and being clothed in a purple robe ; and that he was rejected from the competition among boys, and being ridiculed for his applicaton, he immediately entered among the men, and came off victorious."*

ਵਿਚ ਇਸ ਘਟਨਾ ਦਾ ਵਿਸ਼ੇਸ਼ ਵਰਨਣ ਕੀਤਾ ਹੈ, ਫ਼ੀਸਾਗ਼ੋਰਸ ਤੋਂ ਬਾਅਦ ਯੂਨਾਨ ਦੀ ਸਿਰ-ਕਢਵੀਂ, ਜਗਮਗਾਂਦੀ, ਤੇ ਪੂਜਨੀਕ ਵਿਅਕਤੀ, ਕਦੇ ਨਾ ਭੁੱਲਣ ਯੋਗ ਸੁਕ੍ਰਾਤ ਦੇ ਅਮਰ ਸ਼ਿਸ਼ ਅਫ਼ਲਾਤੂਨ (Plato. ਜਨਮ ੪੨੭ ਪੂ. ਈ.) ਦੀ ਸੀ, ਜਿਸ ਨੇ ਗੁਰਸਿੱਖਾਂ ਵਾਂਗ ਕੇਸ਼ ਧਾਰਣ ਕੀਤੇ ਤੇ ਇਹਨਾਂ ਨੂੰ ਪਵਿੱਤ੍ਰ ਮੰਨਿਆ, ਅਰ ਸਾਬਤ ਸੂਰਤ ਰਹਿੰਦਿਆਂ ਹੋਇਆ ਜੀਵਨ ਬਿਤੀਤ ਕੀਤਾ, ਫਿਰ, ਜਦ ਕਿ ਕਈ ਹਜ਼ਾਰ ਵਰ੍ਹਿਆਂ ਤੋਂ, ਇਸ ਅਪਾਰ ਸੰਸਾਰ ਦੀਆਂ ਅਨੇਕਾਂ ਹੀ ਸ਼੍ਰੇਣੀਆਂ ਦੇ ਅਸੰਖਿਆਤ ਵਿਦ੍ਵਾਨਾਂ ਵਿਚੋਂ ਕਿਸੇ ਨੇ ਵੀ ਕੇਸ਼ਾਂ ਦੀ ਉਤਪਤੀ ਤੇ ਲੋੜ ਸੰਬੰਧੀ ਕੁਝ ਵੀ ਨਹੀਂ ਸੀ ਲਿਖਿਆ, ਪਲੇਟੋ ਨੇ ਹੀ ਪਹਿਲੀ ਵੇਰ ਆਪਣੀ ਸੁਭਾਗੀ ਤੇ ਬਲਿਸ਼ਟ ਕਲਮ ਇਸ ਪਵਿੱਤ੍ਰ ਵਿਸ਼ੇ ਪਰ ਚਲਾਈ ਤੇ ਆਪਣੀ *ਟਾਈਮੀਅਸ (Timaeus) ਨਾਮਕ ਰਚਨਾ ਵਿੱਚ, ਜਿੱਥੇ ਉਸ ਨੇ ਸੰਪੂਰਣ ਵਿਸ਼੍ਵ ਦੀ ਰਚਨਾ ਦਾ ਉੱਤਮ ਵਿਗਿਆਨਕ ਢੰਗ ਨਾਲ ਪ੍ਰਤਿਪਾਦਨ ਕੀਤਾ ਹੈ, ਉੱਥੇ (ਲੇਖ ੧-੨ ਵਿੱਚ) ਕੇਸ਼ਾਂ ਦੀ ਉਤਪੱਤੀ ਦੇ ਵਿਸ਼ੇਸ਼ ਤ੍ਰੀਕੇ ਤੇ ਵਿਸ਼ੇਸ਼ ਪ੍ਰਯੋਜਨ ਦਾ ਵੀ ਵਿਸਥਾਰ-ਪੂਰਬਕ ਵਰਨਣ ਕੀਤਾ ਹੈ।



---

*ਕੇਸਾਂ ਦੇ ਸੰਬੰਧ ਵਿਚ ਪਲੇਟੋ ਆਪਣੇ ਨੂਰੀ ਕਲਾਮ ਨੂੰ ਸਮਾਪਤ ਕਰਨ ਤੋਂ ਜ਼ਰਾ ਪਹਿਲਾਂ ਲਿਖਦਾ ਹੈ, "Thus, then, by the means above mentioned, did our Creator plant the head with hairs, reflecting at the same time that instead of flesh a light covering was needed to guard the brain and give it shade and protection from the extremes of heat and cold without hindering its acuteness of sensation." ਪਲੇਟੋ ਨੂੰ ਐਮਰਸਨ ਨੇ ਜਗਤ ਵਿਖਿਆਤ ਪ੍ਰਾਚੀਨ ਰੋਮਨ ਲਿਖਾਰੀ ਸਿਸਰੋ ਅਨੁਸਾਰ, 'ਫ਼ਿਲਾਸਫ਼ਰਾਂ ਦਾ ਦੇਵਤਾ' (Deus Philosophorum) ਕਿਹਾ ਹੈ (ਦੇਖੋ, Plato or Philosophy in Ralph Waldo Emerson's Representative Men).*

---

*ਚੇਤਾਵਨੀ : ਫੀਸਾਗ਼ੋਰਸ ਦੇ ਜਨਮ ਕਾਲ ਸੰਬੰਧੀ ਗ੍ਰੰਥਕਾਰਾਂ ਦਾ ਪ੍ਰਸਪਰ ਮਤਭੇਦ ਹੈ, ਪਰ ਮੈਂ ਜੋ ਸਮਾਂ ਦਿੱਤਾ ਹੈ ਉਹ ਡਾਈਆਜੀਨੀਜ਼ ਦੇ ਆਧਾਰ ਤੇ ਹੈ, ਕਈਆਂ ਦੀ ਖੋਜ-ਵਿਚਾਰ ਅਨੁਸਾਰ ਫੀਸਾਗ਼ੋਰਸ 582 ਪੂ.ਈ. ਵਿੱਚ, ਤੇ ਕਈਆਂ ਅਨੁਸਾਰ 570 ਪੂ. ਈ. ਵਿੱਚ ਜਨਮਿਆ ਸੀ।*

# 6.

ਮੇਰੇ ਜੀਵਨ ਦੇ ਲੰਮੇ ਸੱਠਾਂ ਵਰ੍ਹਿਆਂ ਦੇ, ਅਧਿਐਨ ਨੇ ਮੇਰਾ ਇਹ ਯਕੀਨ, ਬਿਨਾਂ ਕਿਸੇ ਸ਼ੱਕ ਤੇ ਸ਼ੰਕਾ ਦੇ, ਪੂਰਨ ਪ੍ਰਪੱਕ ਕੀਤਾ ਹੋਇਆ ਹੈ ਕਿ ਰੂਹਾਨੀ ਕਾਮਯਾਬੀ ਦੀ ਉੱਚਮ ਉੱਚ ਸਿਖਰ ਤੇ ਪਹੁੰਚਣ ਲਈ ਇਨਸਾਨੀ ਸਿਰ ਪੁਰ ਕੇਸ਼ਾਂ ਦਾ ਕੁਦਰਤੀ ਲੰਬਾਈ ਵਿਚ ਹੋਣਾ ਤੇ ਸਾਬਤ ਸੂਰਤ ਰਹਿਣਾ ਉਨਾ ਹੀ ਆਵਸ਼ਜਕ ਹੈ ਜਿੰਨਾ ਕਿ ਇਸ ਕਾਰਜ ਦੀ ਸਫ਼ਲਤਾ ਲਈ ਸਦਾਚਾਰਕ (Moral) ਧਰਮਾਂ ਦਾ ਪਾਲਣਾ ਤੇ ਅਧਿਆਤਮਿਕ ਸਾਧਨਾਂ (Spiritual Practices) ਦਾ ਕਮਾਣਾ, ਇਸ ਵਿੱਚ ਸੰਦੇਹ ਨਹੀਂ ਕਿ ਕਿਸੇ ਵੀ ਰੋਸ਼ਨ ਜ਼ਮੀਰ ਵਿਦ੍ਵਾਨ ਯਾ ਬ੍ਰਹਮ-ਨਿਸ਼ਠ ਮਹਾਤਮਾ ਨੇ ਕੇਸ਼ਾਂ ਤੇ ਦਾਹੜੀ ਮੁੱਛਾਂ ਦੇ ਸੰਬੰਧ ਵਿਚ ਵਿਗਿਆਨਿਕ ਵਿਧੀ ਤੇ ਕ੍ਰਮ ਅਨੁਸਾਰ, ਪੂਰੀ ਤਰ੍ਹਾਂ ਅਧਿਆਤਮਿਕ ਆਦਰਸ਼ ਯਾ ਉਦੇਸ਼ ਮੁੱਖ ਰੱਖਦਿਆਂ ਹੋਇਆਂ, ਸਾਡੇ ਲਈ, ਆਪਣੀ ਕਲਮ ਦਾ ਕੋਈ ਚਮਤਕਾਰ ਨਹੀਂ ਵਿਖਾਇਆ, ਕੋਈ ਵਿਸ਼ੇਸ਼ ਵਿਰਸਾ ਨਹੀਂ ਛੱਡਿਆ, ਤਾਂ ਜੋ ਅਸੀਂ ਅੱਜ ਉਸ ਅਨਮੋਲ ਰਚਨਾ ਤੋਂ ਆਪਣੇ ਅਕੀਦੇ ਨੂੰ ਪੁਖ਼ਤਾ ਕਰਦੇ ਅਰ ਮੁਨਕਰਾਂ ਦੀ ਸ਼ੰਕਾ ਨਿਵਿਰਤੀ ਤੇ ਤਸੱਲੀ ਕਰਦੇ, ਪਰ ਇਸ ਵਿਚ ਵੀ ਸੰਦੇਹ ਨਹੀਂ ਕਿ ਸੰਸਾਰ ਦੇ ਭਿੰਨ-ਭਿੰਨ ਵਿਦ੍ਵਾਨਾਂ ਨੇ, ਭਿੰਨ-ਭਿੰਨ ਸਮਿਆਂ ਵਿਚ, ਭਿੰਨ-ਭਿੰਨ ਕੌਮਾਂ ਦੇ ਜੋ ਭਿੰਨ-ਭਿੰਨ ਪ੍ਰਕਾਰ ਦੇ, ਬ੍ਰਿਤਾਂਤ ਕਲਮਬੰਦ ਕੀਤੇ ਹਨ, ਉਹਨਾਂ ਵਿਚੋਂ ਕੁਝ ਕੁ ਨੂੰ ਵੀ, ਜੋ ਕੇਸ਼ਾਂ ਤੇ ਦਾਹੜੀ ਮੁੱਛਾਂ ਦੇ ਸੰਬੰਧ ਵਿਚ ਹਨ, ਜੇ ਇਕੱਤਰ ਕੀਤਾ ਜਾਏ, ਤੇ ਯੁਕਤ ਰੀਤੀ ਅਨੁਸਾਰ ਸਤਿਗੁਰੂ ਦੇ ਸਿਦਕੀ ਸਿੱਖਾਂ ਦੇ ਪੇਸ਼ ਕੀਤਾ ਜਾਏ, ਤਾਂ ਉਹ ਵੀ ਮੇਰਾ ਮੁਕੰਮਲ ਵਿਸ਼ਵਾਸ ਹੈ ਕਿ ਕਾਫ਼ੀ ਹੱਦ ਤਕ ਮੇਰੇ, ਤੇ ਹੋਰ ਗੁਰਸਿੱਖਾਂ ਦੇ, ਇਸ ਦਾਹਵੇ ਨੂੰ ਸਾਬਤ ਕਰਨ ਲਈ ਪੂਰਾ ਸਬੂਤ ਸਾਬਤ ਹੋਵੇਗਾ ਕਿ ਸਿਰ ਪੁਰ ਉਸਤਰਾ ਫਿਰਵਾਣ ਵਾਲਾ ਯਾ ਕੈਂਚੀ ਲਗਵਾਣ ਵਾਲਾ ਯਾ ਕਿਸੇ ਵੀ ਹੋਰ ਤਰੀਕੇ ਦੁਆਰਾ ਸਿਰ ਅਤੇ ਮੂੰਹ ਨੂੰ ਕੇਸ਼-ਹੀਨ ਕਰਨ ਵਾਲਾ ਅੱਜ ਤਕ ਕੋਈ ਵੀ ਮਨੁੱਖ, ਪਿੱਛੇ ਕਦੇ, ਕਿਸੇ ਵੀ ਸਮੇਂ ਵਿਚ,

ਅਧਿਆਤਮਿਕ ਉੱਨਤੀ ਦੀ ਉੱਚਮ ਉੱਚ ਸਿਖਰ ਤੇ ਨਹੀਂ ਪਹੁੰਚਿਆ, ਤੇ ਨਾ ਹੀ ਅੱਗੋਂ ਪਹੁੰਚੇਗਾ, ਸਿਕੰਦਰ, ਸੀਜ਼ਰ, ਨੈਪੋਲੀਅਨ ਤੇ ਵੈਲਿੰਗਟਨ ਵਰਗੇ ਬੀਰ ਬਹਾਦਰ, ਵਾਸ਼ਿੰਗਟਨ, ਕਰਜ਼ਨ, ਚਰਚਿਲ, ਤੇ ਮੁੱਸੋਲੀਨੀ ਵਰਗੇ ਦੇਸ਼-ਭਗਤ, ਟਾਮਸ ਐਲਵਾ ਐਡੀਸਨ, ਮਾਰਕੋਨੀ, ਐਡਿੰਗਟਨ, ਤੇ ਜੇਮਜ਼ ਜੀਨਜ਼ ਵਰਗੇ ਸਾਇੰਸਦਾਨ, ਸ਼ੰਕਰ, ਮਾਧਵ, ਰਾਮਾਨੁਜ, ਤੇ ਵਿਵੇਕਾਨੰਦ ਵਰਗੇ ਵਿਦ੍ਵਾਨ, ਮਹਾਂ ਵਿਦ੍ਵਾਨ, ਕਵੀ, ਕਰਾਮਾਤੀ, ਅੰਤਰਯਾਮੀ, ਜਤੀ, ਸਤੀ, ਸੰਤੋਖੀ, ਸਿਆਣੇ ਤੇ ਸੱਜਣ, ਸ਼ੀਲਬ੍ਰਤੀ, ਸੰਜਮੀ ਤਾਂ ਸਿਰ ਮੂੰਹ ਮੁੰਨੇ, ਅੱਗੇ ਇਸ ਭੂ-ਮੰਡਲ ਉੱਤੇ ਅਸੰਖਿਆਤ ਹੀ ਹੋ ਚੁਕੇ ਹਨ, ਹੁਣ ਹਨ, ਤੇ ਅੱਗੋਂ ਵੀ ਨਿਰਸੰਦੇਹ ਹੁੰਦੇ ਰਹਿਣਗੇ; ਪਰ ਯਾਗਯਵਲਕਯ, ਵਿਆਸ, ਵਸ਼ਿਸ਼ਟ, ਵਾਲਮੀਕ ਵਰਗੇ ਰਿਸ਼ੀ, ਜ਼ਰਥੁਸ਼ਤ੍ਰ, ਯੂਹੰਨਾ, ਮਸੀਹ, ਮੁਹੰਮਦ ਵਰਗੇ ਨਬੀ, ਤੇ ਕਬੀਰ, ਫਰੀਦ, ਨਾਮਦੇਵ, ਰਵਿਦਾਸ ਵਰਗੇ ਬ੍ਰਹਮ ਨਿਸ਼ਠ ਸੰਤ ਭਗਤ ਜਦੋਂ ਵੀ ਹੋਣਗੇ, ਨਿਸ਼ਚਿਤ ਹੀ, ਕੇਸ਼ਾਧਾਰੀ ਤੇ ਸਾਬਤ ਸੂਰਤ ਹੋਣਗੇ, ਸਿਖ ਦਾ ਸਿਖ ਹੋਣ ਦੀ ਹੈਸੀਅਤ ਵਿੱਚ ਮਨੋਂ ਨੀਵਾਂ ਹੋਣਾ ਤੇ ਸਰਬੱਤ ਦੀ ਚਰਨ ਰੇਣ ਹੋ ਕੇ ਰਹਿਣਾ, ਪਰਮ ਧਰਮ ਹੈ, ਤੇ ਇਸ ਭਾਵ ਨੂੰ ਮੁੱਖ ਰਖਦਿਆਂ ਹੋਇਆਂ ਮੈਂ ਹਰ ਮਤ ਤੇ ਹਰ ਭੇਖ ਦੇ, ਹਰ ਸਾਹਮਣੇ ਆਏ ਬਜ਼ੁਰਗ ਅੱਗੇ, ਹਮੇਸ਼ਾਂ ਮਸਤਕ ਝੁਕਾਂਦਾ ਰਿਹਾ ਹਾਂ, ਹੁਣ ਝੁਕਾਂਦਾ ਹਾਂ, ਤੇ ਅੱਗੇ ਵੀ ਝੁਕਾਵਾਂਗਾ, ਪਰ ਜੇ ਕੋਈ ਕੇਸ਼ਹੀਨ ਵਾਮਾ ਆਨਨ ਮਨੁੱਖ, ਆਪ ਯਾ ਉਸ ਦਾ ਕੋਈ ਭਗਤ, ਮੈਨੂੰ ਇਹ ਮਨਾਣਾ ਚਾਹੇ ਕਿ ਉਹ ਪੂਰਨ ਪੁਰਖ ਹੈ, ਯਾ ਰੂਹਾਨੀਅਤ ਵਿੱਚ ਮੁਕੰਮਲ ਹੈ, ਤੇ ਈਸ਼੍ਵਰ ਦੀ ਹਸਤੀ ਨਾਲ ਅਭੇਦ ਹੈ, ਤੇ ਇਸ ਹੈਸੀਅਤ ਵਿੱਚ, ਮੈਨੂੰ ਜੇ ਉਸ ਅੱਗੇ ਮਸਤਕ ਝੁਕਾਣ ਲਈ ਕਿਹਾ ਜਾਏ, ਤਾਂ ਗੁਰਸਿੱਖਾਂ ਪ੍ਰਤੀ ਵਿੱਦਿਤ ਹੋਵੇ ਕਿ ਮੇਰਾ ਮਸਤਕ ਉਸ ਅੱਗੇ, ਉਸ ਦੇ ਸਕੇਸ਼ ਤੇ ਸਾਬਤ ਸੂਰਤ ਹੋਣ ਤੋਂ ਬਿਨਾਂ ਆਪਣੀ ਹੋਸ਼-ਹਵਾਸ ਵਿਚ, ਕਦੇ ਨਾ ਝੁਕੇਗਾ, ਕਦੇ ਨਾ ਝੁਕੇਗਾ! ਗੁਸਾਈਂ ਤੁਲਸੀ ਦਾਸ ਜੀ ਨੇ ਵੰਸ਼ੀਧਰ ਸ੍ਰੀ ਕ੍ਰਿਸ਼ਨ ਜੀ ਦੀ ਮੂਰਤੀ ਅੱਗੇ, ਕਹਿੰਦੇ ਹਨ, ਕਿਹਾ ਸੀ ਕਿ ਤੁਲਸੀ ਮਸਤਕ ਤਉ ਨਿਵੇ, ਜਉ ਧਨੁਖ ਬਾਣ ਕਰਿ ਹੋਇ, ਭਾਵ ਜੇ ਸ੍ਰੀ ਕ੍ਰਿਸ਼ਨ ਭਗਵਾਨ ਮੈਨੂੰ ਸ੍ਰੀ ਰਾਮ ਚੰਦ੍ਰ ਜੀ ਦੇ ਰੂਪ ਵਿਚ ਦਰਸ਼ਨ ਦੇਵਣ। ਬੱਸ, ਮੈਂ ਵੀ ਦਾਵੇਦਾਰ ਮਹਾਂਪੁਰਖ ਦੇ ਸਾਹਮਣੇ ਏਦਾਂ ਹੀ ਕਹਾਂਗਾ, 'ਗੁਰਸਿਖ ਮਸਤਕ ਤਉ ਨਿਵੇ ਜਉ ਸਾਬਤ ਸੂਰਤ ਹੋਇ'। ਮੈਨੂੰ ਆਪਣੀ ਤਾਲੀਮ, ਤਜਰਬੇ, ਤੇ ਤਰਬੀਅਤ ਦੇ ਹੁੰਦਿਆਂ ਹੋਇਆਂ ਕਦੇ ਵੀ ਇਹ ਸਮਝ ਨਾ ਆਵੇਗੀ ਕਿ ਕਿਉਂ ਕਦੇ ਕਿਸੇ 'ਮਹਾਂਪੁਰਖ' ਦੇ ਪ੍ਰਕਾਸ਼-ਮਈ ਮਨ ਵਿਚ ਸਿਰ ਮੂੰਹ ਮੁੰਨਾਣ ਦਾ ਫੁਰਨਾ ਫੁਰੇ, ਕਿਉਂ ਉਹ ਨਿੱਤ ਚੜ੍ਹੇ ਸੂਰਜ ਜ਼ਰੂਰ ਇਸੇ ਆਹਰ ਵਿਚ ਪਰਵਿਰਤ ਹੋਵੇ, ਤੇ ਜਦ ਤਕ ਉਸ ਦਾ ਇਹ ਧੰਧਾ ਪੂਰਾ ਨਾ ਹੋ ਜਾਏ, ਉਸ ਨੂੰ ਸੁਖ ਦਾ ਸਾਹ ਨਾ ਆਵੇ! ਚੂੰਕਿ ਗ੍ਰਿਹਸਥੀ ਆਪ ਵੀ ਬਹੁਤੇ ਇਸੇ ਕ੍ਰਿਆ ਵਿਚ ਪਰਵਿਰਤ ਹੋਏ-ਹੋਏ ਹਨ, ਇਸ ਲਈ

ਉਹ ਆਪਣੇ 'ਮਹਾਂਪੁਰਖਾਂ' ਦੀ ਇਸ ਕ੍ਰਿਆ ਨੂੰ ਅਗਿਆਨਤਾ ਵਿੱਚ ਬਰਦਾਸ਼ਤ ਕਰ ਰਹੇ ਹਨ, ਪਰ ਜੇ ਉਹ ਆਪ ਵਿਗਜ, ਸਕੇਸ਼ ਤੇ ਸਾਬਤ ਸੂਰਤ ਹੁੰਦੇ ਤਾਂ ਉਹ ਆਪਣੇ 'ਮਹਾਂਪੁਰਖਾਂ ਦੀ ਇਸ ਕ੍ਰਿਆ ਨੂੰ ਔਗੁਣ ਸਮਝਦੇ, ਤੇ ਇਸ ਨੂੰ ਕਦੇ ਵੀ ਦਰ-ਗੁਜ਼ਰ ਨਾ ਕਰਦੇ, ਖ਼ੈਰ, ਹੁਣ ਪਾਠਕ ਜਨ ਇਸ ਗੱਲ ਵੱਲ ਧਿਆਨ ਦੇਵਣ ਕਿ ਕਿਸ ਪ੍ਰਕਾਰ, ਕਦੋਂ ਤੇ ਕਿਉਂ ਸਕੇਸ਼-ਸਾਬਤ-ਸੂਰਤ ਰਹਿਣੀ ਤੋਂ ਸੰਸਾਰ ਭਰ ਦੇ ਮਨੁੱਖਾਂ ਵਿਚ ਸਿਰ ਮੂੰਹ ਮੁੰਨਾਣ ਦੀ ਰਸਮ ਚੱਲ ਪਈ?

ਉਪਰ ਪੱਛਮ ਦਾ ਵਰਣਨ ਸੀ ਕਿ ਫ਼ੀਸਾਗ਼ੋਰਸ ਤੇ ਪਲੇਟੋ ਸਾਬਤ ਸੂਰਤ ਸਨ, ਆਓ ਜ਼ਰਾ ਫਿਰ ਪੱਛਮ ਵੱਲ ਸੁਰਤ ਫੇਰੀਏ, ਫ਼ੀਸਾਗ਼ੋਰਸ ਤੇ ਪਲੇਟੋ ਵਿਚ ਤਕਰੀਬਨ ਡੇਢ ਸੌ ਵਰ੍ਹਿਆਂ ਦਾ ਵਕਫ਼ਾ ਹੈ, ਇਹ ਛੇਵੀਂ ਪੂਰਬੀਸਵੀਂ ਸਦੀ ਸੀ, ਤੇ ਜੇ ਅਸੀਂ ਸੰਸਾਰ ਦੇ ਸਾਹਿਤਜ, ਸਾਇੰਸ, ਫ਼ਿਲਾਸਫ਼ੀ ਤੇ ਧਰਮਾਂ ਦੇ ਇਤਿਹਾਸ ਦੀਆਂ ਅਤਯੰਤ ਆਵਸ਼ਯਕ ਤੇ ਵਿਸਮੈ ਜਨਕ ਤਬਦੀਲੀਆਂ ਤੋਂ ਪੂਰੀ ਤਰ੍ਹਾਂ ਵਾਕਿਫ਼ ਹੋਣਾ ਚਾਹੁੰਦੇ ਹਾਂ ਤਾਂ ਸਾਨੂੰ ਇਸ ਸਮੇਂ ਲਈ ਨਿਜ ਸਿਮ੍ਰਿਤੀ ਵਿਚ ਦਾਇਮੀ ਥਾਂ ਬਣਾਣੀ ਪਵੇਗੀ, ਐਚ.ਜੀ. ਵੈਲਜ਼ ਲਿਖਦਾ ਹੈ :-

"Sixth century B.C. was indeed one of the most remarkable in all history. Everywhere men's minds were displaying a new boldness. Everywhere they were waking up out of the traditions of kingships and priests and blood sacrifices and asking the most penetrating questions. It is as if the race had reached a stage of adolescence-after a childhood of 20,000 years." (H.G. Well's A Short History of the World, Pelican Books, 1937, p. 107.)

ਅਰਥਾਤ, ਛੇਵੀਂ ਪੂਰਬ ਮਸੀਹੀ ਸਦੀ ਸੱਚਮੁੱਚ ਸਾਰੇ ਇਤਿਹਾਸ ਵਿਚ ਇਕ ਨਿਹਾਇਤ ਹੀ ਅਜੀਬ ਸਦੀ ਸੀ, ਹਰ ਥਾਂ ਮਨੁੱਖਾਂ ਦੇ ਮਨ ਬਹਾਦਰੀ ਦਾ ਕੋਈ ਨਵਾਂ ਪਹਿਲੂ ਪ੍ਰਗਟ ਕਰ ਰਹੇ ਸਨ, ਹਰ ਥਾਂ ਉਹ ਬਾਦਸ਼ਾਹਾਂ, ਮਹੰਤਾਂ, ਤੇ ਖ਼ੂਨੀ ਕੁਰਬਾਨੀਆਂ ਦੀਆਂ ਪੁਰਾਣੀਆਂ ਕਹਾਣੀਆਂ ਦੇ ਮਾਰੂ ਅਸਰ ਤੋਂ ਖਹਿੜਾ ਛੁਡਾਉਣ ਦੀਆਂ ਗੋਂਦਾਂ ਗੁੰਦ ਰਹੇ ਸਨ, ਇਉਂ ਪ੍ਰਤੀਤ ਹੁੰਦਾ ਹੈ ਕਿ ਮਾਨਵੀ ਕੁਲ, ਹੁਣ ਵੀਹ ਹਜ਼ਾਰ ਵਰ੍ਹਿਆਂ ਦੇ ਬਚਪਨ ਤੋਂ ਜੁਆਨੀ ਦੇ ਪੜਾਅ ਤੇ ਅੱਪੜ ਪਈ ਸੀ, ਪਰ ਅਸਾਂ ਇਥੇ ਛੇਵੀਂ ਪੂਰਬੀਸਵੀ ਸਦੀ ਤੋਂ ਪਹਿਲੇ ਤੇ ਪਿਛਲੇ ਸਮੇਂ ਦੇ ਪੱਛਮੀ ਇਤਿਹਾਸ ਦਾ ਕੇਵਲ ਕੇਸ਼ਾਂ ਤੇ ਦਾਹੜੀ ਮੁੱਛਾਂ ਦੇ ਸੰਬੰਧ ਵਿਚ ਅਧਿਐਨ ਕਰਨਾ ਹੈ, ਸੋ ਇਸ ਇਤਿਹਾਸ ਤੋਂ ਨਿਸ਼ਚਿਤ ਤੇ ਸੰਦੇਹ-

ਰਹਿਤ ਗਵਾਹੀ ਮਿਲਦੀ ਹੈ ਕਿ ਇਹਨਾਂ ਸਮਿਆਂ ਵਿੱਚ ਯੂਨਾਨ ਨਿਵਾਸੀ ਸਾਰੇ ਹੀ ਪੂਰੇ* ਲੰਮੇ ਕੇਸ਼ ਰੱਖਦੇ ਸਨ।



---

**The monuments as well as the writers teach us that men wore their hair long, in the next period (next to the Homeric) also, down to the fifth century, we sometimes find hair of such length and thickness depicted that it seems almost incredible that a man's hair could have been so much developed, even by the most careful treatment. However, it did not often hang quite loose. but it was tied back somewhere near the neck by a ribbon, and the whole mass of hair was bound together, and then spread out again below the fastening, and fell down the back"-(P.64, The Home Life of the Ancient Greeks, by Prof. H Blumner.) "Most commonly, however, in the sixth and fifth centuries men plaited their long hair and laid the plaits round their head." -Ibid, "In the cities Greeks walked mostly bare-headed, owing most likely to the more plentiful hair of southern nations, Greeks with particular care." (P. 170, The Life of the Greeks and Romans by F.Hueffer.)*

# 7.

ਕੇਸ਼ ਹੀ ਨਹੀਂ ਰੱਖਦੇ ਸਨ, ਸਗੋਂ ਆਤਮ-ਗਿਆਨ ਦੇ ਵਿਸ਼ਿਆਂ ਵਿਚ ਵੀ ਪ੍ਰਾਚੀਨ ਯੂਨਾਨੀਆਂ ਦੇ ਵਿਚਾਰ ਪ੍ਰਾਚੀਨ ਭਾਰਤੀ ਰਿਸ਼ੀਆਂ ਨਾਲ ਮਿਲਦੇ ਸਨ, ਇਸ ਹਕੀਕਤ ਦੀ ਸਾਖ ਸਾਰੇ ਵਿਦਵਾਨ ਭਰਦੇ ਹਨ, ਜੋ ਪੱਛਮੀ ਪ੍ਰਾਚੀਨਤਾ ਤੋਂ ਗਿਆਤ ਸਨ, ਤਾਂ ਵੀ ਇਸ ਦਿਲਚਸਪ ਹਕੀਕਤ ਦਾ ਰਾਜ਼ ਕੋਈ ਵੀ ਨਹੀਂ ਜਾਣਦਾ ਕਿ ਕਿਉਂ ਐਸੇ ਦੋ ਦੇਸ-ਵਾਸੀਆਂ ਦੇ ਵਿਚਾਰ ਆਪੋ ਵਿਚ ਜਿਉਂ ਕੇ ਤਿਉਂ ਮਿਲਣ, ਜਦ ਕਿ ਉਹਨਾਂ ਦੇ ਵਿਚਕਾਰ ਕਈ ਹਜ਼ਾਰ ਮੀਲਾਂ ਦਾ ਫ਼ਾਸਲਾ ਸੀ ਅਰ ਉਹ ਆਪੋ ਵਿਚ ਸਹੀ ਇਤਿਹਾਸਕ ਸਮਿਆਂ ਵਿਚ ਕਦੇ ਵੀ ਨਹੀਂ ਮਿਲੇ ਸਨ, ਪਰ ਇਸ ਰਾਜ਼ ਦਾ ਕਾਰਨ ਸਿਵਾਏ ਇਸ ਦੇ ਹੋਰ ਹੋ ਵੀ ਕੀ ਸਕਦਾ ਹੈ ਕਿ ਯਥਾਰਥ ਆਤਮ ਗਿਆਨੀਆਂ ਦਾ ਸਰੀਰਕ, ਮਾਨਸਿਕ ਤੇ ਆਧਿਆਤਮਿਕ ਜੀਵਨ ਸੰਸਾਰ ਦੇ ਹਰ ਦੇਸ਼ ਕਾਲ ਵਿਚ ਸਦਾ ਇਕੋ ਜਿਹਾ ਰਿਹਾ ਹੈ, ਇਸ ਵਿਚ ਅਦਲਾ-ਬਦਲੀ ਯਾ ਫ਼ਰਕ ਹੋਣਾ ਸੰਭਵ ਨਹੀਂ, ਕੇਵਲ ਸਰੀਰ ਦੀਆਂ ਕ੍ਰਿਆਵਾਂ ਵਿਚ ਫ਼ਰਕ ਹੋ ਸਕਦਾ ਹੈ, ਕੇਵਲ ਮਾਨਸਿਕ ਵਿਚਾਰਾਂ ਵਿਚ ਫ਼ਰਕ ਹੋ ਸਕਦਾ ਹੈ, ਪਰ ਸਰੀਰ ਤੇ ਮਨ ਜਦ ਕਿਸੇ ਅਧਿਆਤਮਿਕ (Spiritual) ਨਿਸ਼ਾਨੇ ਨੂੰ ਮੁੱਖ ਰੱਖ ਕੇ, ਕੋਈ ਕਰਮ ਤੇ ਵਿਚਾਰ ਕਰਦੇ ਹਨ ਤਾਂ ਵਿਚਲੇ ਸੁਭਾਗੇ ਮਨੁੱਖਾਂ (ਗੁਰਮੁਖਾਂ) ਦੇ ਉਹ ਕਰਮ ਤੇ ਵਿਚਾਰ, ਦੇਸ਼ ਕਾਲ ਦੀਆਂ ਹੱਦਾਂ ਤੋਂ ਰਹਿਤ, ਸਾਰੇ ਸੰਸਾਰ ਵਿਚ, ਸਦਾ ਇਕੋ ਜਿਹੇ ਹੀ ਹੋਇਆ ਕਰਦੇ ਹਨ, ਬੱਸ, ਸਭਿਅਤਾ, ਸਭਿਆਚਾਰਕ, ਤੇ ਆਤਮ ਵਿਚਾਰ, ਇਹਨਾਂ ਤਿੰਨਾਂ ਹੀ ਪਹਿਲੂਆਂ ਤੋਂ ਜੇ ਭਾਰਤ ਕਦੇ ਕਿਸੇ ਵੀ ਹੋਰ ਦੂਰ-ਦੁਰਾਡੇ ਦੇਸ਼ ਨਾਲ ਮਿਲਦਾ ਸੀ ਤਾਂ ਉਹ ਯੂਨਾਨ ਹੀ ਸੀ, ਹੁਣ ਐਚ. ਜੀ. ਵੈਲਜ਼ ਦੇ ਨਾਲ ਮੈਂ ਇਸ ਗੱਲ ਵਿੱਚ ਤਾਂ ਸਹਿਮਤ ਹਾਂ ਕਿ ਛੇਵੀਂ ਪੂਰਬ ਈਸਵੀ ਸਦੀ ਤੋਂ ਸੰਸਾਰ ਭਰ ਵਿਚ ਵਿਚਾਰਵਾਨਾਂ ਦੇ ਵਿਚਾਰਾਂ ਵਿਚ ਗ਼ੈਰ ਮਾਮੂਲੀ ਤਬਦੀਲੀਆਂ ਆਉਣੀਆਂ ਸ਼ੁਰੂ ਹੋ ਗਈਆਂ, ਪਰ ਇਹ ਤਬਦੀਲੀਆਂ ਉੱਚ ਅਧਿਆਤਮਿਕ ਤੇ ਉੱਚ ਸਦਾਚਾਰਕ ਦ੍ਰਿਸ਼ਟੀ-ਕੋਣਾਂ ਤੋਂ ਕਿਸੇ ਬਿਹਤਰੀ ਵਲ ਨਹੀਂ ਸਨ, ਕਿਉਂ ਜੋ ਉਸ ਤੋਂ ਬਾਅਦ ਹੌਲੀ-ਹੌਲੀ ਆਤਮ ਉਨਤੀ ਦਾ ਸੂਰਜ ਦੁਨੀਆਂ ਤੋਂ ਅਸਤ ਹੁੰਦਾ ਗਿਆ, ਅਰ ਮੁੜ ਸ੍ਰੀ ਗੁਰੂ

ਨਾਨਕ ਦੇਵ ਦੀ ਮੁਬਾਰਕ ਆਮਦ ਤਕ ਉਦੇ ਨਾ ਹੋਇਆ, ਇਸ ਦੇ ਸਭ ਤੋਂ ਵੱਡੇ ਕਾਰਨ ਇਹ ਸਨ ਕਿ ਸਾਇੰਸ ਅਤੇ ਸੰਸਾਰ-ਵਿਜੈ ਦੇ ਚਾਉ ਦੀ ਵਹਿਸ਼ਤ ਨੇ ਇਸੇ ਸਮੇਂ ਯੂਨਾਨ ਵਿਚ ਜਨਮ ਲਿਆ, ਦੋਵੇਂ ਰੂਹਾਨੀ ਜੀਵਨ ਦੇ ਸਿਰ-ਵੱਢ ਵੈਰੀ!

ਜਿਸ ਸਮੇਂ ਵਿਚ ਉਪਰ ਦੱਸਿਆ ਹੈ ਕਿ ਯੂਨਾਨ ਨਿਵਾਸੀ ਕੇਸ਼ਾਧਾਰੀ ਸਨ, ਉਹੋ ਇਸ ਦੇਸ਼ ਦੇ ਦੁਨਿਆਵੀ ਇਕਬਾਲ ਤੇ ਰੂਹਾਨੀ ਅਜ਼ਮਤ ਦਾ ਸਮਾਂ ਸੀ, ਜਿਉਂ-ਜਿਉਂ ਉਥੇ ਪਹਿਲਾਂ ਕੇਸ਼ਾਂ ਨੂੰ, ਤੇ ਫਿਰ ਸਾਬਤ ਸੂਰਤ ਨੂੰ ਤਿਲਾਂਜਲੀ ਮਿਲਦੀ ਗਈ, ਤਿਉਂ-ਤਿਉਂ ਉਥੋਂ ਇਕਬਾਲ ਤੇ ਜਲਾਲ ਵੀ ਖਿਸਕਦੇ ਗਏ, ਸੁਣਨ ਤੇ ਵੇਖਣ ਵਿਚ ਬੜਾ ਫਰਕ ਹੈ, ਸਕੇਸ਼ ਦਸ਼ਾ ਵਿਚ ਯੂਨਾਨ ਦੇ ਲੋਕ ਕੈਸੇ ਸੁਰੂਪ ਤੇ ਤੇਜਵੰਤ ਭਾਸਦੇ ਸਨ, ਇਸ ਦਾ ਅੰਦਾਜ਼ਾ ਲਾਉਣਾ ਔਖਾ ਹੈ, ਪਰ ਜੇ ਇਉਂ ਕਿਹਾ ਜਾਏ ਕਿ ਸਾਖਿਆਤ ਬੈਕੁੰਠ-ਵਾਸੀ ਦੇਵੀਆਂ ਤੇ ਦੇਵਤੇ ਹੀ ਮ੍ਰਿਤ ਮੰਡਲ ਪੁਰ ਆਣ ਬਿਰਾਜੇ ਸਨ ਤਾਂ ਇਸ ਕਥਨ ਵਿਚ ਦੋਸ਼ ਨਾ ਹੋਵੇਗਾ! ਉਸ ਸਮੇਂ ਦੇ ਚਿਤ੍ਰ ਜੋ ਕਾਲ ਦੀ ਭੈਭੀਤ ਹਨੇਰੀ ਵਿੱਚ ਕਿਸੇ ਦਿੱਬ ਸ਼ਕਤੀ ਨੇ ਸੁਰੱਖਿਅਤ ਰੱਖੇ ਹਨ ਤੇ ਜਿਨ੍ਹਾਂ ਨੂੰ ਯੂਨਾਨ ਵਤਸਲਾਂ ਨੇ *ਲੋਕ-ਪ੍ਰਿਯ ਗ੍ਰੰਥਾਂ ਵਿਚ ਪ੍ਰਕਾਸ਼ਿਤ ਕੀਤਾ ਹੈ, ਉਹ ਅਵੱਸ਼ ਗੁਰਸਿੱਖਾਂ ਦੇ ਵੇਖਣ-ਯੋਗ ਹਨ, ਦਸਤਾਰ ਤੋਂ ਬਿਨਾਂ, ਦੂਰ ਵਿਦੇਸ਼ ਵਿਚ, ਅੱਜ ਤੋਂ ਢਾਈ ਹਜ਼ਾਰ ਵਰ੍ਹੇ ਪਿਛੇ, ਉਹ ਆਪਣੇ ਪੁਰਾਤਨ ਪ੍ਰਤਿਬਿੰਬਾਂ ਦੀ ਝਾਕੀ ਦਾ ਦ੍ਰਿਸ਼ਯ ਵੇਖਣਗੇ, ਇਸ ਪਰਮ ਅਲੌਕਿਕ ਦ੍ਰਿਸ਼ਯ ਦੇ ਸਦੀਵੀ ਵਿਨਾਸ਼ ਲਈ, ਨਵ ਜਨਮੀ ਸਾਇੰਸ ਤੇ ਫ਼ੌਜੀ ਜਿੱਤਾਂ ਤੋਂ ਉਪਜੀ ਨਫ਼ਸ ਪ੍ਰਸਤੀ ਨੇ, ਬੀੜਾ ਉਠਾ ਲਿਆ, ਤੇ ਤੀਜੀ ਪੂਰਬ ਈਸਵੀ ਸਦੀ ਦੇ ਖ਼ਾਤਮੇ ਤਕ ਯੂਨਾਨ ਵਿਚ ਸਿਰ ਮੂੰਹ ਮੁੰਨਾਣਾ ਆਮ ਪ੍ਰਚੱਲਿਤ ਹੋ ਗਿਆ, **ਪਰ ਅਜੇ ਵੀ ਕਿਸੇ-ਕਿਸੇ ਰਿਆਸਤ ਵਿਚ ਲੋਕ

---

**See for instance, pictures : Plato And His Disciples (p. 623) ; An Audience In Athens. During the Representation of the Agamemnon of Aeschylus (p. 638) ; And Solon Defending His Laws Before the Athenians (p. 639) ; 'in Outline of Modern Belief,' Edited by J. W.N. Sullivan and Walter Grierson Published by George Newnes, Ltd.)*

***Chrysippos expressly states that this new custom (of shaving), probably derived from the East or Egypt, was introduced by Alexander. Plutarch (Thes. 5.) says that Alexander caused his soldiers beards to be shaved, from motives of strategical caution. This innovation was stoutly resisted in several states, and forbidden by special Laws, which do not seem to have had much effect : Chrysippos adduces a couple of instances." (Charicles : or Illustrations of the Private Life of Ancient Greeks, translated from the German of Prof. Becker by F. Metcalfe ; London, J. W. Parker, 1845 ; p. 335.) The chapter, in Prof. Becker's book where this passage occurs, is headed as, hair and Beard, and runs from page 332 to p. 338.*

ਇਸ ਵਬਾ ਨਾਲ ਕਾਫੀ ਚਿਰ ਬਾਅਦ ਤਕ ਸੰਗੀਨ ਮੁਕਾਬਲਾ ਕਰਦੇ ਰਹੇ, ਤੇ ਆਪਣੀ ਪਰੰਪਰਾ (Tradition) ਦੀ ਰਸਮ ਤੋਂ ਆਕੀ ਨਹੀ ਹੋਏ।

ਇਹ ਹੈ ਅਤਿ ਸੰਖੇਪ ਸ਼ਬਦਾਂ ਵਿਚ, ਕੇਸ਼ਾਂ ਤੇ ਸਾਬਤ ਸੂਰਤ ਸੰਬੰਧੀ ਪ੍ਰਾਚੀਨ ਯੂਨਾਨੀਆਂ ਦਾ ਹਾਲ, ਇਕੁਰ ਹੀ ਰੋਮਾ (Rome) ਵਿੱਚ ਵੀ, ਕੇਸ਼ਾਂ ਤੇ ਦਾਹੜੀ ਮੁੱਛਾਂ ਦੀ ਅਜ਼ਮਤ, ਜ਼ੀਨਤ, ਤੇ ਸ਼ਾਨ ਨੂੰ, ਪੂਰੀ ਪੂਰੀ ਅਹਿਮੀਅਤ ਮਿਲ ਚੁਕੀ ਹੈ, ਰੋਮਾ ਮਹਾਂ ਨਗਰ ਵਿਚ ਫ਼ਿਲਾਸਫ਼ਰ ਸਭ ਕੇਸ਼ਾਧਾਰੀ ਤੇ ਸਾਬਤ ਸੂਰਤ ਹੁੰਦੇ ਸਨ, ਇਸ ਸੰਬੰਧ ਵਿਚ ਅਤਿ ਆਵਸ਼ਜਕ ਤੇ ਪ੍ਰਮਾਣੀਕ ਉਦਾਹਰਣ ਐਪਿਕਟੀਟਸ ਫ਼ਿਲਾਸਫ਼ਰ ਦੇ ਜੀਵਨ ਵਿਚੋਂ ਮਿਲਦੇ ਹਨ, ਇਹ ਬਜ਼ੁਰਗ 'ਸਟੋਇਕ' ਸੰਪ੍ਰਦਾਇ ਦਾ ਅਨੁਯਾਈ ਸੀ, ਤੇ ਯੂਰਪ ਦੇ 'ਜਨਕ ਵਿਦੇਹੀ' ਮਾਰਕਸ ਆਰੀਲੀਅਸ, ਸ਼ਹਿਨਸ਼ਾਹ ਰੋਮ (੧੬੦ ਤੋਂ ੧੮੦ ਈਸਵੀ), ਦੇ ਉੱਚ ਦਰਜੇ ਦਾ ਸੰਤ ਤੱਤ-ਵੇਤਾ (Saint-Philosopher) ਸੀ। ਇਸ ਦੇ ਜਨਮ-ਸੰਮਤ ਦਾ ਠੀਕ-ਠੀਕ ਕਿਸੇ ਨੂੰ ਪਤਾ ਨਹੀਂ, ਪਰ ਅਮੂਮਨ ਮੰਨਿਆ ਗਿਆ ਹੈ ਕਿ ਇਹ ਸੰਨ ੫੦ ਈਸਵੀ ਵਿਚ ਜਨਮਿਆ ਤੇ ਸੰਨ ੧੧੮ ਵਿਚ ਕਾਲ ਵਸ ਹੋਇਆ ਸੀ, ਕੱਟਰ ਈਸਾਈ ਪਰ ਨਿਰਪੱਖ ਡੀਨ ਐਫ਼.ਡਬਲਯੂ. ਫ਼ੈਰਾਰ ਨੇ ਆਪਣੀ ਜਗਤ ਵਿਖਿਆਤ ਪੁਸਤਕ, ਤਾਲਿਬਾਨ-ਇ-ਹੱਕ (Seekers after God) ਵਿਚ ਤਿੰਨ ਰੋਮਾਨਵੀ ਫ਼ਿਲਾਸਫ਼ਰਾਂ (ਸੈਨਿਕਾ, ਐਪਿਕਟੀਟਸ, ਤੇ ਮਾਰਕਸ ਆਰੀਲੀਅਸ) ਦੇ ਚਰਿਤ੍ਰ ਲਿਖੇ ਹਨ, ਇਸ ਪੁਸਤਕ ਦੇ ਮੁੱਖ-ਬੰਧ ਵਿਚ, (Macmillan : 1899 Edition) ਦੇ ਪੰਨਾ ੧੦ ਉਤੇ ਵਿਦ੍ਵਾਨ ਡੀਨ ਲਿਖਦਾ ਹੈ:-

"Epictetus and Marcus Aurelius, are not only the most clear-sighted moralists among ancient philosophers, but are also, with the single exception of Socrates, the best and holiest characters presented to us in the record of antiquity."

ਅਰਥਾਤ, "ਐਪਿਕਟੀਟਸ ਤੇ ਮਾਰਕਸ ਆਰੀਲੀਅਸ ਪ੍ਰਾਚੀਨ ਤੱਤ੍ਵ ਵੇਤਿਆਂ ਵਿਚ ਸਦਾਚਾਰ ਦੇ ਪਰਮ ਨਿਰਮਲ-ਦ੍ਰਿਸ਼ਟੀਵੰਤ ਆਚਾਰੀਆ ਹੀ ਨਹੀਂ ਸਨ, ਸਗੋਂ ਉਹ ਕੇਵਲ ਇਕ ਸੁਕ੍ਰਾਤ ਨੂੰ ਛੱਡ ਕੇ, ਬਾਕੀ ਸਾਰਿਆਂ ਹੀ ਪ੍ਰਾਚੀਨ ਮਹਾਂਪੁਰਖਾਂ ਵਿਚੋਂ, ਜਿਨ੍ਹਾਂ ਸੰਬੰਧੀ ਕੋਈ ਲਿਖਤੀ ਬ੍ਰਿਤਾਂਤ ਸਾਡੇ ਤਕ ਪਹੁੰਚੇ ਹਨ, ਪਰਮ ਉੱਤਮ ਤੇ ਪਰਮ ਪਵਿੱਤ੍ਰ ਆਤਮਾ ਹਸਤੀਆਂ ਵੀ ਸਨ," ਐਸੇ ਸ੍ਰੇਸ਼ਟ ਐਪਿਕਟੀਟਸ ਦੀ ਪੁਸਤਕ, ਜਿਸ ਦਾ ਨਾਮ 'ਐਪਿਕਟੀਟਸ ਵਚਨਾਵਲੀ' (Discourses of Epictetus : also called Enchiridion) ਹੈ, ਪਰ ਜਿਸ ਨੂੰ ਯਦੀ 'ਐਪਿਕਟੀਟਸ ਵਚਨਾਮ੍ਰਿਤ ਕਿਹਾ ਜਾਏ ਤਾਂ ਹੋਰ ਵੀ ਵਧੇਰੇ ਯੁਕਤ ਹੈ, ਅਵੱਸ਼ ਗੁਰਸਿੱਖਾਂ ਦੇ ਪੜ੍ਹਨ-ਯੋਗ ਹੈ। ਇਸ ਅਨਮੋਲ ਵਾਕ ਰਤਨਾਵਲੀ ਨੂੰ ਵਾਚ ਕੇ ਗੁਰਸਿੱਖ ਪ੍ਰਸੰਨਤਾ ਵਿਚ ਅਤਿ ਵਿਸਮਿਤ ਹੋਣਗੇ ਕਿ ਕਿਸ ਪ੍ਰਕਾਰ ਸ੍ਰੀ ਗੁਰੂ

ਕਲਗੀਧਰ ਦੇ ਪਾਵਨ ਪ੍ਰਕਾਸ਼ ਤੋਂ ਤਕਰੀਬਨ ਇਕ ਹਜ਼ਾਰ ਛੇ ਸੌ ਸਾਲ ਪਹਿਲਾਂ ਵੀ ਆਤਮ ਜੋਤਿ ਦੇ ਪਰਵਾਨਿਆਂ ਲਈ ਸਾਬਤ ਸੂਰਤ ਦੀ ਉਨੀ ਹੀ ਕਦਰ ਸੀ, ਜਿੰਨੀ ਅੱਜ ਹੈ, ਉਸ ਸਮੇਂ ਰੋਮਾ ਨਗਰ ਵਿਚ ਫ਼ਿਲਾਸਫ਼ਰਾਂ ਦੀ ਪਛਾਣ ਹੀ ਇਹ ਸੀ ਕਿ ਉਹ ਸਾਬਤ ਸੂਰਤ ਰਹਿੰਦੇ ਸਨ।



# 8.

ਚੁਨਾਂਚਿ (Rome) ਦੇ ਇਕ ਸਖ਼ਤ ਜ਼ਾਲਿਮ ਸ਼ਹਿਨਸ਼ਾਹ (Last of the Twelve Caesars) ਨੇ, ਜਿਸ ਦਾ ਨਾਮ ਟੀ. ਫਲੇਵੀਅਸ ਡਾਮੀਟੀਆਨਸ ਸੀ (ਤੇ ਜਿਸ ਨੇ ਸੰਨ ੮੧ ਤੇ ੯੬ ਈਸਵੀ ਤਕ ਰਾਜ ਕੀਤਾ ਹੈ) ਸੰਨ ੯੦ ਵਿਚ ਫ਼ਿਲਾਸਫ਼ਰਾਂ ਨੂੰ ਰੋਮਾ (Rome) ਤੋਂ ਫ਼ੌਰਨ ਬਾਹਰ ਨਿਕਲ ਜਾਣ ਦਾ ਫ਼ਰਮਾਨ ਜਾਰੀ ਕਰ ਦਿੱਤਾ। ਫ਼ਰਮਾਨ ਨਿਕਲਦਿਆਂ ਹੀ ਦੰਭ ਪ੍ਰਪੰਚਧਾਰੀ ਫ਼ਿਲਾਸਫ਼ਰਾਂ ਨੇ ਸਿਰ ਮੂੰਹ ਚਟਮ ਕਰਵਾ ਦਿੱਤੇ, ਤੇ ਫ਼ਿਲਾਸਫ਼ੀ ਦੇ ਵਿਸ਼ਿਆਂ ਪੁਰ ਬਾਤਚੀਤ ਕਰਨੀ ਵੀ ਛੱਡ ਦਿੱਤੀ, ਅਰ ਫਿਰ ਆਪਣੇ ਪੁਰਾਣੇ ਮਿੱਤਰਾਂ ਤੇ ਵਾਕਿਫ਼ਕਾਰਾਂ ਤੋਂ ਦੂਰ ਲੁਕ ਛਿਪ ਕੇ ਉਥੇ ਹੀ ਟਿਕੇ ਰਹੇ, ਬਸ ਏਸੇ ਹੀ ਮੌਕੇ ਕਿਸੇ ਸਰਕਾਰੀ ਆਦਮੀ ਨੇ ਐਪਿਕਟੀਟਸ ਨੂੰ ਲਲਕਾਰਿਆ:-

"Come, then Epictetus shave your-self. Epictetus said, If i am a Philosopher, I answer. I will not shave myself. But, said the other, I will take off your head, If that will do you any good, take it off, replied Epictetus." (Discourses of Epictetus, translated by G. Long, Book I. Ch. 2)

ਅਰਥਾਤ, "ਆ, ਫਿਰ, ਐਪਿਕਟੀਟਸ, ਆਪਣੀ ਹਜਾਮਤ ਕਰਵਾ ਲੈ", ਐਪਿਕਟੀਟਸ ਨੇ ਕਿਹਾ, ਜੇ ਮੈਂ ਫ਼ਿਲਾਸਫ਼ਰ ਹਾਂ ਤਾਂ, ਮੇਰਾ ਉੱਤਰ ਹੈ, ਮੈਂ ਆਪਣੀ ਹਜਾਮਤ ਨਹੀਂ ਕਰਵਾਵਾਂਗਾ। ਦੂਜੇ ਨੇ ਕਿਹਾ, ਤਾਂ ਮੈਂ ਤੇਰਾ ਸਿਰ ਵੱਢ ਸੁੱਟਾਂਗਾ। ਐਪਿਕਟੀਟਸ ਨੇ ਉੱਤਰ ਦਿੱਤਾ, ਵੱਢ ਸੁੱਟ ਜੇ ਤੇਰਾ ਇਸ ਤੋਂ ਕੋਈ ਭਲਾ ਹੋ ਸਕਦਾ ਹੈ"। ਫਿਰ ਕੀ ਸੀ, ਐਪਿਕਟੀਟਸ ਦੀ ਸ਼ਿਕਾਇਤ ਹੋ ਗਈ ਤੇ ਉਸ ਪੁਰ ਰੋਮਾ ਦੇ ਸੈਨੇਟ ਵਿਚ ਸ਼ਹਿਨਸ਼ਾਹੀ ਫ਼ੁਰਮਾਨ ਦੀ ਹੁਕਮ-ਅਦੂਲੀ ਦਾ ਮੁਕੱਦਮਾ ਚਲ ਪਿਆ। ਐਪਿਕਟੀਟਸ ਨੇ ਇਸ ਦੀ ਮੁਤਲਿਕ ਕੋਈ ਪਰਵਾਹ ਨਾ ਕੀਤੀ, ਤੇ ਹਸਬ ਮਾਮੂਲ ਆਪਣੇ ਧਰਮ ਕਰਮ ਵਿਚ ਪਰਵਿਰਤ ਰਿਹਾ। ਪਰ ਫ਼ੈਸਲੇ ਵਾਲੇ ਦਿਨ ਉਸ ਨੇ ਆਪਣੇ ਇਕ ਸਨੇਹੀ ਨੂੰ ਜਿਸ ਦਾ ਨਾਮ ਐਗ੍ਰਿੱਪੀਨਸ (Agrippinus) ਸੀ, ਸੈਨੇਟ ਵਲ ਫ਼ੈਸਲਾ

ਸੁਣਨ ਲਈ ਘੱਲ ਦਿੱਤਾ। ਬਸ, ਐਪਿਕਟੀਟਸ ਜਦ ਉਸ ਦਿਨ ਸੁਖ ਸ਼ਾਂਤੀ ਨਾਲ ਇਸ਼ਨਾਨ ਕਰਕੇ ਵਾਪਿਸ ਆ ਰਿਹਾ ਸੀ, ਉਸ ਨੂੰ ਰਸਤੇ ਵਿਚ ਐਗ੍ਰਿਪੀਨਸ ਮਿਲ ਪਿਆ ਤੇ ਜਿਸ ਨੇ ਉਸ ਨੂੰ ਕਿਹਾ, "ਜੀ, ਆਪ ਨੂੰ ਸਜ਼ਾ ਹੋ ਗਈ ਹੈ!" ਐਪਿਕਟੀਟਸ ਨੇ ਕਿਹਾ, "ਮੌਤ ਦੀ ਕਿ ਦੇਸ ਨਿਕਾਲੇ ਦੀ?" ਸਨੇਹੀ ਨੇ ਉਤਰ ਦਿੱਤਾ, "ਦੇਸ ਨਿਕਾਲੇ ਦੀ!" ਐਪਿਕਟੀਟਸ ਬੋਲਿਆ, "ਚੰਗਾ, ਫਿਰ, ਹੁਣ ਰੋਟੀ ਐਰਿਸੀਆ (Aricia) ਵਿਚ ਹੀ ਚਲ ਖਾਵਾਂਗੇ" (ਜੋ ਰੋਮਾ ਨਗਰ ਤੋਂ ੧੬ ਮੀਲ ਦੂਰ ਸੀ)। ਬੱਸ, ਕੁਟੀਆ ਵੱਲ ਨਹੀ ਗਿਆ, ਤੇ ਉਥੋਂ ਹੀ ਐਰਿਸੀਆ ਵਲ ਤੁਰ ਪਿਆ। (Dean Farrar's Seekers After God, p. 29). ਇਹ ਸੀ ਐਪਿਕਟੀਟਸ ਦਾ ਸਾਬਤ ਸੂਰਤ ਲਈ ਸਿਦਕ ! "ਫ਼ਰਸ਼ੀ ਜ਼ਿੰਦਗੀ ਹੇਚ ਹੈ, (ਫਿਰ) ਇਸ ਖ਼ਾਤਰ, ਅਰਸ਼ੀ ਦਾਤ ਨੂੰ ਤਰਕ ਨਾ ਕਰਾਂਗਾ ਮੈਂ।"

'ਐਪਿਕਟੀਟਸ ਵਚਨਾਮ੍ਰਿਤ' ਵਿਚ ਅਨੇਕਾਂ ਪ੍ਰਕਰਣ ਐਸੇ ਹਨ ਜਿਨ੍ਹਾਂ ਤੋਂ ਪ੍ਰਗਟ ਹੁੰਦਾ ਹੈ ਕਿ ਇਸ ਮਹਾਤਮਾ ਨੇ ਆਪਣੇ ਸ਼ਿਸ਼ਾਂ ਨੂੰ ਸਾਬਤ ਸੂਰਤ ਰੱਖਣ ਲਈ ਸਾਧਾਰਣ ਉਪਦੇਸ਼ ਹੀ ਨਹੀਂ ਕੀਤੇ ਤੇ ਨਰਮ ਪ੍ਰੇਰਨਾ ਹੀ ਨਹੀਂ ਕੀਤੀ, ਸਗੋਂ ਕਰੜੇ ਤੇ ਕਰਾਰੇ ਸ਼ਬਦਾਂ ਦੁਆਰਾ, ਉਹਨਾਂ ਨੂੰ ਤਾੜਨਾ ਵੀ ਕੀਤੀ ਹੈ, ਜਿਨ੍ਹਾਂ ਨੇ ਉਸ ਦੇ ਇਸ ਉਪਦੇਸ਼ ਦੀ ਉਲੰਘਣਾ ਕੀਤੀ, ਲਉ ਸੁਣੋ ਉਹ ਆਪਣੇ ਕਿਸੇ ਐਸੇ ਸ਼ਿਸ਼ ਨੂੰ ਸੰਬੋਧਨ ਕਰਕੇ ਕਿਵੇਂ ਗਰਜਦਾ ਹੈ:-

"ਕੀ ਕੁਦਰਤ ਨੇ ਇਹਨਾਂ (ਮੂੰਹ ਦੇ) ਵਾਲਾਂ ਦਾ ਵੀ ਹਰ ਸੰਭਵ ਵਿਚਾਰ ਦ੍ਰਿਸ਼ਟੀ ਤੋਂ ਅਤਿਯੰਤ ਯੁਕਤ ਪ੍ਰਯੋਗ ਨਹੀਂ ਕੀਤਾ? ਕੀ ਉਸ ਨੇ ਇਹਨਾਂ ਦੁਆਰਾ ਨਰ ਤੇ ਨਾਰੀ ਦੇ ਵਿਚਕਾਰ ਫ਼ਰਕ ਪ੍ਰਗਟ ਨਹੀਂ ਕੀਤਾ? ਕੀ ਇਹਨਾਂ ਚਿਨ੍ਹਾਂ ਤੋਂ ਨਿਸ਼ਚਿਤ ਨਹੀਂ ਹੁੰਦਾ ਕਿ ਹਰ ਆਦਮੀ ਦੀ ਪ੍ਰਕ੍ਰਿਤੀ ਦੂਰੋਂ ਹੀ ਐਲਾਨ ਕਰ ਰਹੀ ਹੈ ਕਿ ਮੈਂ ਆਦਮੀ ਜੇ ! ਮੈਨੂੰ ਆਦਮੀ ਸਮਝ ਕੇ ਮੇਰੇ ਵੱਲ ਆਓ! ਮੈਨੂੰ ਆਦਮੀ ਸਮਝ ਕੇ ਮੇਰੇ ਨਾਲ ਬੋਲੋ! ਮੇਰੀ ਕਿਸੇ ਵੀ ਹੋਰ ਵਸਤ ਵੱਲ ਧਿਆਨ ਨਾ ਦਿਓ! ਮੇਰੇ ਕੁਦਰਤੀ ਚਿੰਨ੍ਹਾਂ ਵਲ ਵੇਖੋ!' ਇਸਤ੍ਰੀਆਂ ਦੀ ਬਣਤਰ ਵਿਚ ਜੇਕਰ ਕੁਦਰਤ ਨੇ ਉਹਨਾਂ ਦੀ ਆਵਾਜ਼ ਵਿਚ ਕੋਈ ਸ਼ੈ ਮਧੁਰ ਮਿਲਾ ਦਿੱਤੀ ਹੈ, ਇਕੁਰ ਹੀ ਉਹਨਾਂ ਦੇ ਚਿਹਰੇ ਨੂੰ ਵੀ ਉਸ ਨੇ ਵਾਲਾਂ ਤੋਂ ਬਿਨਾਂ ਰਖਿਆ ਹੈ। ਹਾਂ, ਪਰ ਨੌਜੁਆਨ, ਤੂੰ ਕਹਿੰਦਾ ਹੈਂ, "ਨਹੀਂ! ਨਹੀਂ! ਕੁਦਰਤ ਨੂੰ ਆਦਮੀ ਦਾ ਚਿਹਰਾ ਇਹਨਾਂ ਚਿੰਨ੍ਹਾਂ ਤੋਂ ਬਿਨਾਂ ਹੀ ਛੱਡ ਦੇਣਾ ਚਾਹੀਦਾ ਸੀ, ਤਾਂ ਜੋ ਬਿਨਾਂ ਚਿੰਨ੍ਹਾਂ ਦੇ ਹੀ ਮੇਰਾ ਪਤਾ ਲਗ ਜਾਂਦਾ ਕਿ ਮੈਂ ਆਦਮੀ ਹਾਂ!" ਪਰ ਮੈਂ ਕਹਿੰਦਾ ਹਾਂ, ਕਿਉਂ! ਕੀ ਇਹ ਚਿੰਨ੍ਹ ਸੁੰਦਰ ਤੇ ਸ਼ਾਨਦਾਰ ਨਹੀਂ? ਕੀ ਇਹ ਬਹਾਦਰੀ ਤੇ ਬਜ਼ੁਰਗੀ ਦੇ ਅਲਮ-ਬਰਦਾਰ ਨਹੀਂ? ਇਹ ਤਾਂ ਜੀਵ ਸ੍ਰਿਸ਼ਟੀ ਵਿਚ ਕੇਵਲ ਆਦਮੀ ਨੂੰ ਹੀ ਕੁਦਰਤ ਨੇ ਵਿਸ਼ੇਸ਼ ਜ਼ੀਨਤ ਅਤਾ ਕੀਤੀ ਹੈ। ਇਹ ਕੇਸ਼ਰੀ (ਸ਼ੇਰ ਬੱਬਰ) ਦੀ ਗਰਦਨ ਦੇ ਲਮਕਦੇ ਕੇਸ਼ਾਂ (Lion's Mane) ਤੋਂ ਵੀ ਵਧੀਕ ਸ਼ੋਭਨੀਕ ਹੈ! ਬੱਸ ਇਹਨਾਂ ਕਾਰਨਾਂ ਕਰਕੇ ਉਚਿਤ ਹੈ ਕਿ ਅਸੀਂ ਇਹਨਾਂ (ਮੂੰਹ ਦੇ ਵਾਲਾਂ ਰੂਪੀ ਚਿੰਨ੍ਹਾਂ ਨੂੰ ਰਹਿਣ ਦੇਵੀਏ, ਜੋ ਸਾਨੂੰ ਸਾਡੇ ਕਾਦਰ ਨੇ ਦਿੱਤੇ ਹਨ, ਹਾਂ ਜੀ, ਸਾਡੇ ਲਈ ਏਹੋ ਉਚਿਤ ਹੈ ਕਿ ਅਸੀਂ ਇਹਨਾਂ ਨੂੰ ਲਾਹ

ਸੁੱਟੀਏ ਤੇ ਜਿਥੋਂ ਤਕ ਸਾਥੋਂ ਹੋ ਸਕੇ ਅਸੀਂ ਤੀਵੀਆਂ ਤੇ ਮਰਦਾਂ ਦੇ ਕੁਦਰਤੀ ਮੁਹਾਂਦਰਿਆਂ ਵਿਚ ਗੜਬੜ ਨਾ ਹੋਣ ਦੇਵੀਏ!" (Discourses, Book I-Ch-xvi.) ਫਿਰ ਇਕ ਮੌਕੇ ਜਦ ਇਕ ਵਿਸ਼ੇਸ਼ ਵਾਪਿਤ-ਮੁਖ (Shaven-faced) ਚਤੁਰ ਵਕਤਾ ਨੌਜੁਆਨ (Young Rhetorician), ਐਪਿਕਟੀਟਸ ਨੂੰ ਮਿਲਣ ਆਇਆ ਤਾਂ ਉਸ ਨੇ ਨੌਜੁਆਨ ਨੂੰ, ਪਹਿਲਾਂ ਕੁਝ ਚਿਰ ਸਤਿ ਧਰਮ ਦੀ ਵਿਆਖਿਆ ਸੁਣਾ ਕੇ, ਇਉਂ ਸੰਬੋਧਨ ਕੀਤਾ : "ਹੇ ਨੌਜੁਆਨ, ਇਹ ਹੈ ਉਹ ਅਵਿਨਾਸ਼ੀ ਭੂਸ਼ਣ ਜੋ ਪੁਰਖ ਨੂੰ ਯਥਾਰਥ ਅਰਥਾਂ ਵਿਚ ਸੁੰਦਰ ਬਣਾਉਂਦਾ ਹੈ ਤੇ ਅਮਰਤਾ (Immortality) ਪ੍ਰਦਾਨ ਕਰਦਾ ਹੈ।

ਹੇ ਨੌਜਵਾਨ, ਜੇ ਤੂੰ ਸੱਚ ਮੁੱਚ ਸਦੀਵਤਾ ਲਈ ਸੁੰਦਰ ਬਣਨ ਦਾ ਖ਼ਾਹਿਸ਼ਮੰਦ ਹੈਂ ਤਾਂ ਇਹਦੀ ਪ੍ਰਾਪਤੀ ਲਈ ਉੱਦਮ ਕਰ, ਕਿਉਂ ਜੋ ਜਦ ਤਕ ਤੈਨੂੰ ਇਹਦੀ ਪ੍ਰਾਪਤੀ ਨਹੀਂ ਹੁੰਦੀ, ਤਦ ਤਕ ਤੂੰ ਬਦਸ਼ਕਲ ਹੀ ਰਹੇਂਗਾ, ਇਸ ਤੋਂ ਵਧ ਮੈਨੂੰ ਪਤਾ ਨਹੀਂ ਕਿ ਮੈਂ ਤੈਨੂੰ ਕੀ ਆਖਾਂ। ਕਿਉਂ ਜੋ ਹੋਰ ਜੋ ਕੁਝ ਮੈਂ ਤੈਨੂੰ ਆਖਣਾ ਚਾਹੁੰਦਾ ਹਾਂ, ਜੇ ਮੈਂ ਆਖਿਆ ਤਾਂ ਤੂੰ ਬੁਰਾ ਮੰਨੇਗਾ ਤੇ ਮੇਰੇ ਵਿਚਾਰ ਭਵਨ ਨੂੰ ਛੱਡ ਜਾਵੇਂਗਾ, ਅਰ ਸ਼ਾਇਦ ਮੁੜ ਕਦੇ ਨਾ ਆਵੇਂਗਾ, ਪਰ ਜੋ ਮੈਂ ਤੈਨੂੰ ਕਹਿਣਾ ਚਾਹੁੰਦਾ ਹਾਂ, ਜੇ ਨਹੀਂ ਕਹਿੰਦਾ ਤਾਂ ਵੇਖ ਮੈਂ ਤੇਰੇ ਨਾਲ ਕਿੰਨੇ ਅਯੋਗ ਵਰਤਾਉ ਕਰਨ ਦਾ ਅਪਰਾਧੀ ਹੁੰਦਾ ਹਾਂ! ਤੂੰ ਮੇਰੇ ਕੋਲ ਸੁਧਰਣ ਲਈ ਆਇਆ ਹੈਂ, ਜੇ ਮੈਂ ਤੈਨੂੰ ਸੁਧਰਣ ਦਾ ਉਪਦੇਸ਼ ਨਹੀਂ ਕਰਦਾ! ਤੂੰ ਮੈਨੂੰ ਫ਼ਿਲਾਸਫ਼ਰ ਸਮਝ ਕੇ ਮੇਰੇ ਕੋਲ ਆਇਆ ਹੈਂ, ਜੇ ਮੈਂ ਤੈਨੂੰ ਫ਼ਿਲਾਸਫ਼ਰ ਹੋਣ ਦੀ ਹੈਸੀਅਤ ਵਿਚ ਕੁਝ ਵੀ ਨਹੀਂ ਕਹਿੰਦਾ, ਵੇਖ, ਇਹ ਤੇਰੇ ਪੁਰ ਕਿੱਡਾ ਜ਼ੁਲਮ ਕਰਨਾ ਹੈ, ਜੇ ਮੈਂ ਤੈਨੂੰ ਅਸੋਧਿਆ ਹੀ ਵਾਪਿਸ ਕਰ ਦੇਂਦਾ ਹਾਂ! ਕਿਉਂ ਜੋ ਜੇ ਤੈਨੂੰ ਕਦੇ ਭਵਿਸ਼ਜਤ ਵਿਚ ਅਕਲ ਆ ਗਈ ਤਾਂ ਤੂੰ ਠੀਕ ਹੀ ਮੇਰੀ ਕਿਸੇ ਅੱਗੇ ਨਿੰਦਾ ਕਰੇਂਗਾ ਤੇ ਕਹੇਂਗਾ, ਦੇਖੋ ਜੀ, ਐਪਿਕਟੀਟਸ ਨੇ ਮੇਰੇ ਵਿਚ ਕੀ ਅਸਾਧਾਰਣ ਨੁਕਸ ਵੇਖਿਆ ਸੀ ਕਿ ਉਸ ਨੇ ਜਦ ਮੈਨੂੰ ਆਪਣੇ ਪਾਸ ਐਸੀ ਦੁਰਦਸ਼ਾ ਵਿਚ ਤੇ ਅਤਿ ਅਸ਼ਲੀਲ ਰੂਪ ਵਿਚ, ਪਹੁੰਚਿਆ ਪਾਇਆ ਤਾਂ ਉਸ ਮੇਰੀ ਰਤਾ ਵੀ ਪਰਵਾਹ ਨਾ ਕੀਤੀ ਅਰ ਮੈਨੂੰ ਬਿਲਕੁਲ ਹੀ ਕੁਝ ਨਾ ਆਖਿਆ, ਕੀ ਉਹ ਮੈਥੋਂ ਏਨਾ ਨਿਰਾਸ ਸੀ? ਕੀ ਮੈਂ ਨੌਜੁਆਨ ਨਾ ਸਾਂ? ਕੀ ਮੈਂ ਯੁਕਤੀ ਤੇ ਪ੍ਰਮਾਣ ਨੂੰ ਸੁਣਨ ਯਾਂ ਸਮਝਣ ਦੀ ਸਮਰਥਾ ਨਾ ਰੱਖਦਾ ਸਾਂ? ਕੀ ਮੇਰੀ ਉਮਰ ਦੇ ਹੋਰ ਵੀ ਅਸੰਖਿਆਤ ਨੌਜੁਆਨ ਇਹੋ ਜਿਹੀਆਂ ਭੁੱਲਾਂ ਨਹੀਂ ਕਰਦੇ ਤੇ ਕਰਦੇ ਰਹੇ? ਮੈਂ ਸੁਣਿਆ ਹੈ ਕਿ ਇਕ ਵਿਸ਼ੇਸ਼ *ਪੋਲੀਮੋਨ (Polemon) ਨਾਮਕ ਨੌਜੁਆਨ ਉਗ੍ਰ ਦੁਰਾਚਾਰੀ ਅੱਖ ਦੇ ਪਲਕਾਰੇ

---

★*"Polemo, of Athens, an eminent Platonic philosopher, was the son of Philostratus a man of wealth and political distinction. In his youth, Polemon was extremely profligate ; but one day, when he was about thirty, he burst, intoxicated, into the class of Xenocrates, in the Platonic Academy. at the head of a band of revellers, while the philosopher was giving his pupils a lecture upon the effects of intemperance.*

Cont. to next page.....

ਵਿਚ ਮੁਕੰਮਲ ਤੌਰ ਤੇ ਸੁਧਰ ਗਿਆ ਸੀ, ਚਲੋ ਮੰਨ ਲਿਆ ਕਿ ਉਸ ਨੇ ਮੈਨੂੰ ਪੋਲੀਮੋਨ ਵਰਗਾ ਸੁਭਾਗਾ ਨਹੀਂ ਸਮਝਿਆ, ਪਰ ਫਿਰ ਵੀ ਉਹ ਮੈਨੂੰ ਮੂੰਹ ਦੇ ਵਾਲ ਰੱਖਣ ਦਾ ਉਪਦੇਸ਼ ਤਾਂ ਕਰ ਦੇਂਦਾ! ਉਹ ਭਲਾ ਮੇਰੀਆਂ ਫ਼ਜ਼ੂਲ ਸਰੀਰਿਕ ਸਜਾਵਟਾਂ ਤਾਂ ਹਟਵਾ ਦੇਂਦਾ! ਉਹ ਮੈਨੂੰ ਸਰੀਰ ਤੋਂ ਵਾਲ ਕੱਟਣੇ ਤਾਂ ਬੰਦ ਕਰਵਾ ਦੇਂਦਾ! ਪਰ ਅਫ਼ਸੋਸ, ਉਸ ਨੇ ਜਦ ਮੈਨੂੰ, ਮੈਂ ਕੀ ਦੱਸਾਂ ਕਿ ਕੈਸੇ ਲੱਚਰ, ਕਲੰਕਤਿ, ਨਿੰਦਨੀਯ ਲਿਬਾਸ ਵਿਚ ਵੇਖਿਆ, ਉਹ ਚੁਪ ਰਿਹਾ।'



---

Cont. previous page.....

*The philosopher continued his lecture calmly inspite of the interruption, Polemon was so struck with the eloquence of the Academincian, and the force of his arguments, that he tore off his garland and remained an attentive listener. From that moment he renounced the dissipated life. and adapted a strictly abstemious course of life. He applied himself totally to the study of philosophy and continued to frequent the Academy, of which, on the death of Xenocrates, he became the head. He died of natural decay about 270 years before Christ, in an extreme old age." (See, Lemprier's Classical Dictionary; and Dictionary of Greek and Roman Biography and Mythology, edited by Dr, William Smith ; under 'Polemon'.) Polemon was the third direct successor of Plato, the first being Speusippus, and the second Xenocrates.*

# 9.

ਹੇ ਨੌਜੁਆਨ, ਜੇ ਕਦੇ ਭਵਿਸ਼ਜਤ ਵਿਚ ਤੂੰ ਮੇਰੇ ਪੁਰ ਇਹ ਇਲਜ਼ਾਮ ਲਗਾਵੇਂਗਾ ਤਾਂ ਦੱਸ ਮੈਂ ਕੀ ਉੱਤਰ ਦਿਆਂਗਾ, ਤੇ ਕਿਵੇਂ ਆਪਣਾ ਬਚਾਉ ਕਰਾਂਗਾ? ਕੀ ਮੈਂ ਇਹ ਆਖਾਂਗਾ ਕਿ ਇਸ ਨੌਜੁਆਨ ਨੇ ਮੇਰੀ ਗਲ ਨੂੰ ਮੰਨਣਾ ਨਹੀਂ ਸੀ, ਤੇ ਮੈਥੋਂ ਪ੍ਰੇਰਿਆ ਨਹੀਂ ਜਾਣਾ ਸੀ? ਪਰ, ਕੀ, ਲਾਈਊਸ (*Laius) ਐਪਾਲੋ ਦੇਵਤਾ (the god Apollo) ਤੋਂ ਪ੍ਰੇਰਿਆ ਗਿਆ ਸੀ? ਕੀ ਉਹ (ਯਾਨੇ ਲਾਈਊਸ) ਉਸੇ ਵੇਲੇ ਐਪਾਲੋ ਦੇ ਮੰਦਰ ਤੋਂ ਸਿੱਧਾ ਮਦਰਾ ਘਰ ਪਹੁੰਚ ਕੇ ਮਦਰਾ ਵਿਚ ਮਖ਼ਮੂਰ ਨਾ ਹੋ ਗਿਆ ਸੀ, ਤੇ ਕੀ ਉਸ ਨੇ ਐਪਾਲੋ ਦੇ ਰੱਬੀ ਕਲਾਮ (ORACLE) ਦੀ ਜ਼ਰਾ ਵੀ ਪਰਵਾਹ ਕੀਤੀ ਸੀ? ਫਿਰ, ਕੀ ਐਪਾਲੋ ਨੇ ਇਹਨਾਂ ਕਾਰਨਾਂ ਕਰਕੇ ਲਾਈਊਸ ਨਾਲ ਬੋਲਣ ਤੋਂ ਇਨਕਾਰ ਕਰ ਦਿੱਤਾ ਸੀ? ਬਿਲਕੁਲ ਨਹੀਂ? ਭਲਾ ਮੈਂ ਤਾਂ ਨਹੀਂ ਜਾਣਦਾ ਕਿ ਤੂੰ ਮੈਥੋਂ ਪ੍ਰੇਰਿਆ ਜਾਵੇਂਗਾ ਕਿ ਨਹੀਂ, ਪਰ ਐਪਾਲੋ ਤਾਂ ਅੰਤਰਯਾਮੀ ਸੀ, ਤੇ ਨਿਸ਼ਚਿਤ ਹੀ ਜਾਣਦਾ ਸੀ ਕਿ ਲਾਈਊਸ ਨੇ ਉਸ ਤੋਂ ਨਹੀਂ ਪ੍ਰੇਰਿਆ ਜਾਣਾ, ਤਾਂ ਵੀ ਉਹ ਉਸ ਦੇ ਨਾਲ ਬੋਲਿਆ। ਤੂੰ ਕਹਿੰਦਾ

---

**Laius a king of Thebes married Jocasta, the daughter of Creon. An oracle (of Apollo at Delphi) informed Laius that he would perish by the hand of his son, and in consequence of this dreadful intelligence he resolved never to approach his wife. A day spent in debauch and intoxication made him violate his vow, and jocasta brought forth a son. The child as soon as born was given to a servant, with orders to put him to death. The servant was moved with compassion, and only exposed him on mount Cithaeran (ਸਿਥੀਰਾਨ), where his life was preserved by shepherd, The child called Oedipus, was educated in the court of Polybus, and an unfortunate meeting with his father in a narrow road proved his ruin. Oedipus ordered his father to make way for him without knowing who he was. Laius refused, and was instantly murdered by his irritated, son. His armour-bearer or charioteer shared his fate."(Lempriere's Classical Dictionary, P, 309).*

ਹੈਂ, ਭਵਿਸ਼ਜਤ ਨੂੰ ਜਾਣਦਿਆਂ ਹੋਇਆਂ ਵੀ ਐਪਾਲੋ ਲਾਈਉਸ ਨਾਲ ਕਿਉਂ ਬੋਲਿਆ? ਇਸ ਦੇ ਉੱਤਰ ਵਿਚ ਮੈਂ ਪੁਛਦਾ ਹਾਂ ਕਿ ਐਪਾਲੋ ਐਪਾਲੋ ਕਿਉਂ ਹੈ ਤੇ ਕਿਉਂ ਹਰ ਜਣੇ-ਖਣੇ ਪ੍ਰਤੀ ਆਪਣੇ ਇਲਹਾਮੀ ਕਲਾਮ (Oracle) ਨਾਜ਼ਲ ਕਰ ਰਿਹਾ ਹੈ? ਕਿਉਂ ਉਹ ਇਸ ਦੁਨੀਆਂ ਵਿਚ ਪਾਰਬ੍ਰਹਮ ਦੇ ਗੁਪਤ ਸੱਚ ਦਾ ਸਾਖਿਆਤ ਪ੍ਰਤੀਨਿਧ (ਦੇਵਤਾ) ਅਸਥਾਪਨ ਹੋਇਆ ਹੈ, ਜਿਸ ਦੇ ਸਾਹਮਣੇ ਸਾਰੀ ਦੁਨੀਆਂ ਦੇ ਸੁਆਲੀ ਪਹੁੰਚਦੇ ਹਨ, ਤੇ ਕਿਉਂ ਉਸ ਦੇ ਮੰਦਰ ਦੇ ਮੱਥੇ ਪੁਰ 'ਆਪਣਾ ਆਪ ਜਾਣ' (GNOIHI-SEAUTON, Know thyself) ਸ਼ਬਦ ਲਿਖੇ ਹੋਏ ਹਨ, ਜਦ ਕਿ ਕੋਈ ਵੀ ਇਹਨਾਂ ਸ਼ਬਦਾਂ ਵਲ ਧਿਆਨ ਨਹੀਂ ਦੇਂਦਾ? ਫਿਰ, ਕੀ ਸੁਕ੍ਰਾਤ ਆਪਣੇ ਸਾਰੇ ਸ੍ਰੋਤਿਆਂ ਨੂੰ ਆਪਣੇ ਉਪਦੇਸ਼ਾਂ ਪੁਰ ਅਮਲ ਕਰਨ ਲਈ ਪ੍ਰੇਰ ਲੈਂਦਾ ਸੀ? ਹਜ਼ਾਰਾਂ ਵਿਚੋਂ ਵੀ ਕਿਸੇ ਇਕ ਨੂੰ ਨਹੀਂ! ਤਾਂ ਵੀ ਜਦ ਈਸ਼੍ਵਰ ਨੇ ਉਸ ਨੂੰ ਇਕ ਵਾਰ ਇਸ ਕਾਰਜ ਲਈ ਨਿਯਤ ਕਰ ਦਿੱਤਾ, ਉਸ ਨੇ ਫਿਰ ਕਦੇ ਵੀ ਇਸ ਕਰਤੱਵ ਨੂੰ ਨਹੀਂ ਛੱਡਿਆ। ਕੀ ਮੈਂ ਇਸ ਕਾਬਿਲ ਹਾਂ ਕਿ ਸੁਕ੍ਰਾਤ ਦੀ ਰੀਸ ਕਰਾਂ? ਹਰਗਿਜ਼ ਨਹੀਂ! ਪਰ ਕੀ ਤੂੰ ਐਸਾ ਆਦਮੀ ਹੈਂ ਜੋ ਸੱਚ ਨੂੰ ਧਾਰਨ ਕਰੇਂ? ਪਰਮਾਤਮਾ ਕਰੇ ਕਿ ਤੂੰ ਐਸਾ ਹੋਵੇਂ! ਸੋ ਬਸ, ਚੂੰਕਿ ਮੇਰੇ ਪਰ ਇਕ ਤਰ੍ਹਾਂ ਇਹ ਇਲਜ਼ਾਮ ਲਾਇਆ ਗਿਆ ਹੈ ਕਿ ਮੈਂ ਦਰਵੇਸ਼ੀ ਜਾਮਾ (Philosopher's Cloack) ਪਹਿਨਿਆ ਹੋਇਆ ਹੈ, ਤੇ ਮੇਰਾ ਚਿੱਟਾ ਦਾਹੜਾ ਵੀ ਹੈ, ਅਰ ਤੂੰ ਮੈਨੂੰ ਫ਼ਿਲਾਸਫ਼ਰ ਸਮਝ ਕੇ ਮੇਰੇ ਕੋਲ ਆਇਆ ਹੈਂ, ਇਸ ਲਈ ਮੈਂ ਤੇਰੇ ਨਾਲ ਯਥਾ ਯੋਗ ਸਲੂਕ ਕਰਾਂਗਾ, ਤੇ ਇਸ ਤਰ੍ਹਾਂ ਪੇਸ਼ ਆਵਾਂਗਾ ਜਿਵੇਂ ਕਿ ਮੈਂ ਤੈਥੋਂ ਨਿਰਾਸ ਨਹੀਂ ਹੋਇਆ, ਤਾਂ ਤੇ ਸੁਣ, ਜੋ ਮੈਂ ਤੈਨੂੰ ਕਹਿੰਦਾ ਹਾਂ। ਹੇ ਨੌਜੁਆਨ, ਤੂੰ ਕਿਸ ਨੂੰ ਸੁੰਦਰ ਬਣਾਉਣਾ ਚਾਹੁੰਦਾ ਹੈਂ? ਸਭ ਤੋਂ ਪਹਿਲਾਂ ਇਹ ਜਾਣ ਕਿ ਤੂੰ ਹੈਂ ਕੌਣ, ਫਿਰ ਉਸ ਦੇ ਮੁਤਾਬਕ ਆਪਣੀ ਸਜਾਵਟ ਕਰ! ਵੇਖ, ਤੂੰ ਇਨਸਾਨ ਹੈਂ, ਤੇ ਇਨਸਾਨ ਇਕ ਬਿਨਸਹਾਰ ਜੀਵ ਹੈ, ਤੇ ਇਸ ਵਿਚ ਆਪਣੀਆਂ ਜ਼ਾਹਿਰ-ਦਾਰੀਆਂ (Appearances) ਨੂੰ ਨਿਜ ਬੁੱਧੀ ਅਨੁਸਾਰ ਵਰਤਣ ਦੀ ਸ਼ਕਤੀ ਹੈ, ਪਰ 'ਬੁੱਧੀ ਅਨੁਸਾਰ' ਸ਼ਬਦਾਂ ਦਾ ਕੀ ਭਾਵ ਹੈ? ਇਹਨਾਂ ਸ਼ਬਦਾਂ ਦਾ ਭਾਵ ਹੈ, ਗੁਣ ਕਰਮ ਸੁਭਾਵ ਨੂੰ *ਮੁਕੰਮਲ ਤੌਰ ਤੇ ਪ੍ਰਕ੍ਰਿਤੀ ਦੇ ਨਿਯਮਾਂ ਅਨੁਸਾਰ ਢਾਲਣਾ। ਹੁਣ ਹੇ ਨੌਜੁਆਨ, ਵਿਚਾਰ ਕਿ ਤੇਰੇ ਵਿਚ ਦੂਜੇ ਜੀਵਾਂ ਤੋਂ ਕੀ ਵਿਸ਼ੇਸ਼ਤਾ (ਅਥਵਾ ਉੱਤਮਤਾ) ਹੈ। ਕੀ ਇਹ 'ਸਰੀਰ' ਸੰਬੰਧੀ ਹੈ? ਨਹੀਂ! ਕੀ ਇਹ 'ਮਰਨ ਦੀ ਦਸ਼ਾ' ਸੰਬੰਧੀ ਹੈ? ਨਹੀਂ! ਕੀ ਇਹ ਜ਼ਾਹਿਰ-ਦਾਰੀਆਂ ਨੂੰ ਨਿਜ ਇਛਜਾ ਅਨੁਸਾਰ ਵਰਤਣ ਦੀ ਸ਼ਕਤੀ

---

*ਮਹਾਂਰਿਸ਼ੀ ਕਪਿਲ ਕ੍ਰਿਤ ਸਾਂਖ ਦਰਸ਼ਨ (ਅਧ. 1, ਸੂਤ੍ਰ 61) ਅਨੁਸਾਰ ਸਭ ਤੋਂ ਪਹਿਲਾਂ ਪ੍ਰਕ੍ਰਿਤੀ ਨੇ ਬੁਧੀ ਨੂੰ ਜਨਮ ਦਿੱਤਾ ਹੈ, ਤਾਂ ਤੇ ਐਪਿਕਟੀਟਸ ਬਿਲਕੁਲ ਠੀਕ ਕਹਿੰਦਾ ਹੈ ਕਿ ਬੁਧੀ ਅਨੁਸਾਰ ਸ਼ਬਦਾਂ ਦਾ ਭਾਵ ਮੁਕੰਮਲ ਤੌਰ ਤੇ ਪ੍ਰਕ੍ਰਿਤੀ ਦੇ ਨਿਯਮਾਂ ਅਨੁਸਾਰ ਚਲਣਾ ਹੈ।

ਸੰਬੰਧੀ ਹੈ? ਨਹੀਂ! ਸੁਣ, ਤੇਰੇ ਵਿਚ ਵਿਸ਼ੇਸ਼ਤਾ ਕੇਵਲ ਇਕ 'ਬੁੱਧੀ' (Rational Faculty) ਦੀ ਹੈ। ਬੱਸ, ਇਸ ਨੂੰ ਸਜਾ ਤੇ ਸੁੰਦਰ ਬਣਾ! ਪਰ ਆਪਣਿਆਂ ਵਾਲਾਂ ਨੂੰ ਉਸ ਦੀ ਰਜ਼ਾ ਉਤੇ ਰਹਿਣ ਦੇ, ਜਿਸ ਨੇ ਇਹਨਾਂ ਨੂੰ ਜਿਵੇਂ ਚਾਹਿਆ ਹੈ ਤਿਵੇਂ ਬਣਾਇਆ ਹੈ! ਅੱਗੇ ਸੁਣ, ਤੇਰੇ ਹੋਰ ਕੀ ਵਿਸ਼ੇਸ਼ਣ ਹਨ? ਤੂੰ ਮਰਦ ਹੈਂ ਕਿ ਤੀਵੀਂ? ਮਰਦ! ਤਾਂ ਆਪਣੇ ਆਪ ਨੂੰ ਮਰਦ ਦੇ ਰੂਪ ਵਿਚ ਸਜਾ, ਨਾ ਕਿ ਤੀਵੀਂ ਦੇ ਰੂਪ ਵਿਚ! ਤੀਵੀਂ ਕੁਦਰਤੀ ਹੀ ਕੋਮਲ ਤੇ ਸੁਕੁਮਾਰ (Delicate & Smooth) ਹੁੰਦੀ ਹੈ; ਤੇ ਜੇ ਕਿਸੇ *ਤੀਵੀਂ ਦੇ ਚਿਹਰੇ ਪੁਰ ਦਾਹੜੀ ਮੁੱਛਾਂ ਹੋਵਣ ਤਾਂ ਉਸ ਨੂੰ ਇਕ ਅਜੂਬਾ ਸਮਝਿਆ ਜਾਂਦਾ ਹੈ, ਤੇ ਰੋਮਾ ਨਗਰ ਦੇ ਅਜਾਇਬ ਘਰਾਂ ਵਿਚ ਉਸ ਦੀ ਅਜੂਬਿਆਂ ਵਿਚ ਨੁਮਾਇਸ਼ ਕੀਤੀ ਜਾਂਦੀ ਹੈ, ਇਸ ਦੇ ਉਲਟ ਜੇ ਕਿਸੇ ਮਰਦ ਦੇ ਚਿਹਰੇ ਪੁਰ ਦਾਹੜੀ ਮੁੱਛਾਂ ਨਾ ਹੋਵਣ ਤਾਂ ਉਹ ਵੀ ਅਜੂਬਾ ਹੈ। ਪਰ ਜੋ ਮਰਦ ਚਿਹਰੇ ਪੁਰ ਇਹਨਾਂ ਵਾਲਾਂ ਦੇ ਹੁੰਦਿਆਂ ਹੋਇਆਂ ਇਹਨਾਂ ਨੂੰ ਕੱਟਦਾ, ਪੁੱਟਦਾ, ਯਾ ਮੁੰਨਦਾ ਹੈ, ਉਸ ਨੂੰ ਦੱਸੋ ਅਸੀਂ ਕੀ ਸਮਝੀਏ? ਉਸ ਦੀ ਕਿਥੇ ਨੁਮਾਇਸ਼ ਕਰੀਏ, ਤੇ ਕਿਸ ਨਾਮ ਦੁਆਰਾ ਉਸ ਦੀ ਪਰਿਚਯ (Introduction) ਕਰਵਾਈਏ? ਮੈਂ ਤਾਂ ਇਹੋ ਕਹਾਂਗਾ, ਆਓ ਮੈਂ ਤੁਹਾਨੂੰ ਇਕ ਮਰਦ ਵਿਖਾਵਾਂ, ਜੋ ਬਜਾਏ ਮਰਦ ਦੇ ਤੀਵੀਂ ਬਣਨਾ ਜ਼ਿਆਦਾ ਪਸੰਦ ਕਰਦਾ ਹੈ! ਕੈਸਾ ਭਿਆਨਕ ਦ੍ਰਿਸ਼ਯ ! ਭਲਾ ਕਿਹੜਾ ਆਦਮੀ ਐਸੇ ਇਸ਼ਤਿਹਾਰ ਨੂੰ ਵੇਖ ਕੇ ਹੈਰਾਨ ਨਾ ਹੋਵੇਂਗਾ! ਸੱਚ-ਮੁੱਚ ਜੋ ਮਰਦ ਏਦਾਂ ਕਰਦੇ ਹਨ ਉਹਨਾਂ ਨੂੰ ਪਤਾ ਨਹੀਂ ਕਿ ਉਹ ਕੀ ਕਰਦੇ ਹਨ! ਹੇ ਮਰਦ, ਤੂੰ ਮਾਂ ਕੁਦਰਤ ਵਿਚ ਕੀ ਦੋਸ਼ ਵੇਖਿਆ ਹੈ? ਇਹ, ਕਿ ਉਸ ਨੇ ਤੈਨੂੰ ਮਰਦ ਬਣਾਇਆ ਹੈ? ਤਾਂ ਕੀ ਫਿਰ ਕੁਦਰਤ ਲਈ ਏਹੋ ਮੁਨਾਸਿਬ ਸੀ ਕਿ ਉਹ ਸਾਰੀ ਇਨਸਾਨੀ ਮਖ਼ਲੂਕ ਨੂੰ ਤੀਵੀਆਂ ਬਣਾਉਂਦੀ? ਭਲਾ ਜੇ ਏਦਾਂ ਹੁੰਦਾ ਤਾਂ ਤੈਨੂੰ ਉਸ ਦਸ਼ਾ ਵਿਚ ਕੀ ਲਾਭ ਪਹੁੰਚਦਾ, ਤੇ ਤੂੰ ਉਸ ਦਸ਼ਾ ਵਿਚ ਆਪਣੇ ਆਪ ਨੂੰ

---

*****_A bearded woman was taken by the Russians at the battle of Pultowa, and presented to the Czar, Peter I., 1724 ; her beard measured $1^1/_2$ yard. A woman is said to have been seen at Paris with a bushy beard and her whole body covered with hair. Dict de Trevoux. The great Margaret, governess of Netherlands, had a very long stiff beard. In Bavaria, in the time of Wolfins, a virgin had a long black beard. Mdlle. Bois de Chene, born at Geneva (it was said) in 1834, was exhibited in London, in 1852-3, when consequently, eighteen years of age; she had a profuse head of hair, a strong black beard, Large thiskers, and thick hair on her arms and down from her neck on her back, and masculine features. One or two bearded women were exhibited by Barnum 1889 and 1898.' Haydn's Dictionary of Dates, 25th edition : foot note._

ਕਿਸ ਲਈ ਸਜਾਉਂਦਾ, ਜੇ ਸਾਰੀ ਇਨਸਾਨੀ ਮਖ਼ਲੂਕ ਤੀਵੀਆਂ ਹੁੰਦੀ? ਪਰ ਤੈਨੂੰ ਇਹ ਦਲੀਲਾਂ ਪਸੰਦ ਨਹੀ! ਚੰਗਾ, ਫਿਰ ਇਸ ਸਾਰੀ ਵਿਚਾਰ ਨੂੰ ਹੋਰ ਦ੍ਰਿਸ਼ਟੀ ਤੋਂ ਵੇਖ। ਤੂੰ ਉਹਨਾਂ ਮੂਲ ਕਾਰਨਾਂ ਨੂੰ ਹੀ ਸਰੀਰ ਵਿਚੋਂ ਦੂਰ ਕਰਵਾ ਦੇ ਜਿਨ੍ਹਾਂ ਕਰਕੇ ਮਰਦ ਦੇ ਚਿਹਰੇ ਪੁਰ ਵਾਲ ਨਮੂਦਾਰ ਹੁੰਦੇ ਹਨ, ਤਾਂ ਜੋ ਹਰ ਅੰਸ਼ ਵਿਚ ਹੀ ਤੂੰ ..........ਹੋ ਜਾਏਂ, ਤੇ ਸਾਨੂੰ ਭੁਲੇਖਾ ਨਾ ਲੱਗੇ! ਪਰ ਤੂੰ ਇਸ ਬਨਾਵਟੀ ਰੂਪ ਵਿਚ ਕਿਨ੍ਹਾਂ ਨੂੰ ਖ਼ੁਸ਼ ਕਰਨਾ ਚਾਹੁੰਦਾ ਹੈਂ? ਜਿਨ੍ਹਾਂ ਨੂੰ ਵੀ ਖ਼ੁਸ਼ ਕਰਨਾ ਚਾਹੁੰਦਾ ਹੈਂ, ਆਪਣੇ ਹਕੀਕੀ ਮਰਦ ਦੇ ਰੂਪ ਵਿਚ ਖ਼ੁਸ਼ ਕਰ!



# 10.

ਕਿਸੇ ਨੌਜੁਆਨ ਚਤੁਰ ਵਕਤਾ (Young Rhetorician) ਪ੍ਰਤੀ ਐਪਿਕਟੀਟਸ ਦੇ ਇਹਨਾਂ ਕਰੜੇ ਤੇ ਕਰਾਰੇ ਬਚਨਾਂ ਤੋਂ ਸਪੱਸ਼ਟ ਵਿੱਦਿਤ ਹੁੰਦਾ ਹੈ ਕਿ ਐਪਿਕਟੀਟਸ ਦੇ ਮਨ ਵਿਚ ਸਾਬਤ ਸੂਰਤ ਦੀ ਲੋੜ, ਕਦਰ, ਤੇ ਇੱਜ਼ਤ ਜ਼ਰੂਰ ਕਿਸੇ ਰੂਹਾਨੀ ਬੁਨਿਆਦ ਉਤੇ ਕਾਇਮ ਸੀ, ਕਿਉਂ ਜੋ ਉਹ ਫ਼ਿਲਾਸਫ਼ਰ (ਤਤ-ਵੇਤਾ) ਸੀ, ਤੇ ਇਸ ਹੈਸੀਅਤ ਵਿਚ ਉਸ ਦਾ ਸੰਬੰਧ ਮਨੁੱਖ ਦੇ ਕਿਸੇ ਰੂਹਾਨੀ ਆਦਰਸ਼ ਨਾਲ ਹੀ ਹੋ ਸਕਦਾ ਹੈ, ਨਾ ਕਿ ਕਿਸੇ ਪ੍ਰਕਾਰ ਦੇ ਰਾਜਨੀਤਿਕ ਉਦੇਸ਼ ਨਾਲ, ਪਰ ਉਸ ਦੇ ਅਗਲੇ ਬਚਨਾਂ ਤੋਂ ਪ੍ਰਤੀਤ ਹੁੰਦਾ ਹੈ ਕਿ ਉਹ ਸਮਾਜਿਕ, ਰਾਜਨੀਤਿਕ ਤੇ ਨਾਗਰਿਕ ਜੀਵਨ ਦੀ ਪਰਵਿਰਤੀ ਵਿਚ ਵੀ ਮਰਦ ਦੇ ਉਦਾਰ, ਧੀਰ, ਉਤਕ੍ਰਿਸ਼ਟ, ਤੇ ਵਿਸ਼ਿਸ਼ਟ ਬਣਨ ਲਈ ਸਾਬਤ ਸੂਰਤ ਦਾ ਹੋਣਾ ਅਤਿ ਆਵਸ਼ਜਕ ਸਮਝਦਾ ਸੀ, ਜਿਹਾ ਕਿ ਉਸ ਦੇ ਅਗਲੇ ਵਾਕਾਂ ਤੋਂ ਪ੍ਰਗਟ ਹੁੰਦਾ ਹੈ, ਚੁਨਾਂਚਿ ਪਿਛਲੇ ਵਾਰਤਾਲਾਪ ਨੂੰ ਜਾਰੀ ਰਖਦਿਆਂ ਹੋਇਆਂ ਉਸ ਨੇ ਆਪਣੇ ਨੌਜੁਆਨ ਨੂੰ ਇਉਂ ਸੰਬੋਧਨ ਕੀਤਾ :-

"ਹੇ ਨੌਜੁਆਨ, ਕੀ ਤੂੰ ਇਸ ਮਨੋਰਥ ਲਈ ਜੰਮਿਆ ਸੀ ਕਿ ਮਰਦ ਹੋ ਕੇ ਤੀਵੀਂ ਦੇ ਰੂਪ ਵਿਚ ਜੀਵਨ ਬਤੀਤ ਕਰੇਂ? ਕੀ ਅਸੀਂ ਕਦੇ ਤੇਰੇ ਵਰਗੇ ਨੂੰ ਕਾਰਿੰਥ (Corinth) ਦਾ ਨਾਗਰਿਕ ਬਣਾ ਲਵਾਂਗੇ? ਯਾ, ਜੇ ਕਿਤੇ ਮੌਕਾ ਲੱਗੇ, ਤਾਂ ਕੀ ਅਸੀਂ ਤੈਨੂੰ ਸ਼ਹਿਰ ਦਾ ਮੁਖੀ ਸ਼ਾਸਕ (Prefect, Chief Magistrate), ਯਾ ਨੌਜੁਆਨਾਂ ਦਾ ਆਗੂ, ਫ਼ੌਜਾਂ ਦਾ ਚਮੂ ਪਤੀ, ਯਾ ਖੇਡਾਂ ਦਾ ਅਧਜਖਜ ਥਾਪਾਂਗੇ? ਕੀ ਜਦ ਤੇਰਾ ਵਿਆਹ ਹੋ ਜਾਏਗਾ ਤਾਂ ਤੂੰ ਤਦ ਵੀ ਇਸੇ ਤਰ੍ਹਾਂ ਮੂੰਹ ਦੇ ਵਾਲ ਕੱਟਦਾ, ਪੁੱਟਦਾ, ਯਾ ਮੁੰਨਦਾ ਰਹੇਂਗਾ? ਭਲਾ ਕਿਸ ਨੂੰ ਖੁਸ਼ ਕਰਨ ਲਈ ਤੇ ਕਿਸ ਮਤਲਬ ਲਈ? ਤੇ ਕੀ ਜਦ ਤੇਰੇ ਬੱਚੇ ਪੈਦਾ ਹੋ ਜਾਣਗੇ ਤਾਂ ਤੂੰ ਉਹਨਾਂ ਨੂੰ ਵੀ ਵਾਲ ਕੱਟਣ, ਪੁੱਟਣ ਯਾ ਮੁੰਨਣ ਦੀ ਵਾਦੀ ਪਾ ਕੇ ਰਾਜ ਦਰਬਾਰ ਤੇ ਸਮਾਜ ਨਾਲ ਪਰਿਚਿਤ ਕਰਾਵੇਂਗਾ? ਤੈਨੂੰ ਦੇਵਤਿਆਂ ਦਾ ਵਾਸਤਾ ਈ, ਗਭਰੂਆ, ਏਦਾਂ ਨਾ ਕਰ। ਸਗੋਂ ਮੇਰੇ ਇਹਨਾਂ ਵਾਕਾਂ ਨੂੰ ਸੁਣ ਕੇ, ਏਕਾਂਤ ਵਿਚ ਜਾ ਬੈਠ ਤੇ ਆਪਣੇ ਆਪ ਨੂੰ ਇਉਂ ਕਹੋ, 'ਐਪਿਕਟੀਟਸ ਨੇ ਤਾਂ ਇਹ ਸ਼ਬਦ ਮੈਨੂੰ ਨਹੀਂ ਕਹੇ! ਭਲਾ ਉਹ ਕੌਣ ਹੈ ਏਦਾਂ ਕਹਿਣ ਵਾਲਾ ! ਇਹ ਤਾਂ ਕੋਈ ਹਿਤੂ ਦੇਵਤਾ ਹੀ ਉਸ ਥਾਣੀ ਮੇਰੇ ਨਾਲ ਗੱਲਾਂ ਕਰਦਾ ਜਿਹਾ ਹੈ। ਐਪਿਕਟੀਟਸ ਦੇ ਮਨ ਵਿਚ ਇਹ ਖਿਆਲ ਕਿਥੋਂ ਆਉਣੇ

ਸਨ। ਉਹ ਤਾਂ ਕਿਸੇ ਨਾਲ ਏਦਾਂ ਦੀਆਂ ਗੱਲਾਂ ਕਰਨ ਦਾ ਆਦੀ ਹੀ ਨਹੀਂ। ਤਾਂ ਤੇ ਇਹ ਪਰਮਾਤਮਾ ਦਾ ਹੁਕਮ ਹੈ ਤੇ ਮੇਰੇ ਲਈ ਇਸ ਦਾ ਮੰਨਣਾ ਉਚਿਤ ਹੈ, ਤਾਂ ਜੋ ਮੈਂ ਕਿਤੇ ਉਸ ਦੇ ਕ਼ਹਿਰ ਦਾ ਭਾਗੀ ਨਾ ਬਣਾਂ!" ਤੂੰ ਕਹਿੰਦਾ ਹੈਂ, ਨਹੀਂ! ਪਰ, ਮੈਂ ਕਹਿੰਦਾ ਹਾਂ, ਜੇ ਕੋਈ ਕਾਂ (Crow) ਵੀ ਆਪਣੀ ਕਾਂ ਕਾਂ ਦੁਆਰਾ ਤੈਨੂੰ ਕੋਈ ਚੰਗਿਆਈ ਕਰਨ ਦਾ ਇਸ਼ਾਰਾ ਕਰੇ ਤਾਂ ਇਹ ਨਾ ਸਮਝ ਕਿ ਕਾਂ ਇਸ਼ਾਰਾ ਕਰ ਰਿਹਾ ਹੈ, ਬਲਕਿ ਏਹੋ ਸਮਝ ਕਿ ਕਾਂ ਦੁਆਰਾ ਪਰਮਾਤਮਾ ਆਪ ਇਸ਼ਾਰਾ ਕਰ ਰਿਹਾ ਹੈ! ਬਸ, ਜੇ ਪਰਮਾਤਮਾ ਤੈਨੂੰ ਕਿਸੇ ਆਦਮੀ ਦੀ ਆਵਾਜ਼ ਦੁਆਰਾ ਕੋਈ ਇਸ਼ਾਰਾ ਕਰੇ ਤਾਂ ਕੀ ਇਸ ਦਾ ਇਹ ਭਾਵ ਨਹੀਂ ਕਿ ਤੂੰ ਉਸ ਸਰਬ ਸ਼ਕਤੀਮਾਨ ਦੀ ਸ਼ਕਤੀ ਨੂੰ ਪਛਾਣੇਂ ਕਿ ਉਹ ਕਿਸ ਤਰ੍ਹਾਂ ਕਿਸੇ ਨੂੰ ਇਸ ਵਸੀਲੇ ਦੁਆਰਾ ਤੇ ਕਿਸੇ ਨੂੰ ਉਸ ਵਸੀਲੇ ਦੁਆਰਾ ਆਪਣੇ ਇਸ਼ਾਰੇ ਕਰਦਾ ਹੈ ਤੇ ਆਪਣੇ ਅਤਿਯੰਤ ਆਵਸ਼ਜਕ ਇਸ਼ਾਰਿਆਂ ਲਈ ਉਹ ਜ਼ਰੂਰ ਹੀ ਕਿਸੇ ਪੂਰਨ ਮਹਾਂਪੁਰਖ ਨੂੰ ਆਪਣਾ ਵਸੀਲਾ ਚੁਣਦਾ ਹੈ! ਹੇ ਨੌਜੁਆਨ, ਤੂੰ ਹੱਡੀਆਂ ਤੇ ਮਾਸ ਨਹੀਂ, ਤੂੰ ਸੰਕਲਪ ਸਰੂਪ (Proairesis) ਹੈਂ, ਤੂੰ ਇਸ ਨੂੰ ਸੁੰਦਰ ਬਣਾ, ਤੇ ਸੁੰਦਰ ਬਣ! ਜ਼ਰਾ ਸੁਣ, ਸੁਕ੍ਰਾਤ ਨੇ ਯੂਨਾਨ ਦੇ ਅਤਿਯੰਤ ਸੁੰਦਰ ਤੇ ਬਾਂਕੇ ਨੌਜੁਆਨ, *ਐਲਸੀਬਾਏਡੀਜ਼ (Alsebiades) ਨੂੰ ਕੀ ਕਿਹਾ ਸੀ, ਤੇ ਫਿਰ ਉਸ ਦੇ ਮੁਤਾਬਿਕ ਸੁੰਦਰ ਬਣਨ ਦੀ ਕੋਸ਼ਿਸ਼ ਕਰ, ਹਾਂ ਜੀ, ਉਸ ਨੇ ਉਸ ਨੂੰ ਇਹ ਨਹੀਂ ਕਿਹਾ ਕਿ 'ਵਾਲ ਕਤਰਵਾ ਯਾ ਮੁੰਨਵਾ!' ਬਲਕਿ ਉਸ ਨੇ ਤਾਂ ਉਸ ਨੂੰ ਇਹ ਕਿਹਾ ਸੀ, 'ਐਲਸੀਬਾਏਡੀਜ਼, ਤੂੰ ਸੰਕਲਪ ਸਰੂਪ ਹੈਂ, ਤੂੰ ਇਸ ਨੂੰ ਸੁੰਦਰ ਬਣਾ, ਤੇ ਦੁਰਮਤਿ ਦਾ ਪੂਰਨ ਪਰਿਤਿਆਗ਼ ਕਰ!'

ਇਹ ਸੀ ਸੁਕ੍ਰਾਤ ਦਾ ਐਲਸੀਬਾਏਡੀਜ਼ ਪ੍ਰਤੀ ਉਪਦੇਸ਼, ਪਰ ਤੂੰ ਹੇ ਨੌਜੁਆਨ ਪੁੱਛੇਂਗਾ ਕਿ 'ਸਰੀਰ ਦੇ ਸੰਬੰਧ ਵਿਚ ਕੀ ਆਗਿਆ ਹੈ?' ਮੇਰਾ ਉੱਤਰ ਹੈ ਕਿ ਇਸ ਨੂੰ ਕੁਦਰਤ ਪੁਰ ਛੱਡ! ਜਿਸ ਈਸ਼ਵਰ ਨੇ ਇਸ ਦੀ ਰਚਨਾ ਕੀਤੀ ਹੈ, ਉਸ ਨੇ ਜਿਵੇਂ ਵੀ ਕੀਤੀ ਹੈ, ਠੀਕ ਕੀਤੀ ਹੈ! ਤਾਂ ਕੀ ਫਿਰ ਆਦਮੀ ਮਲੀਨ ਰਹੇ, ਤੇ ਏਦਾਂ ਹੀ ਜੀਵਨ ਬਿਤੀਤ ਕਰੇ? ਨਹੀਂ, ਕਦਾਪਿ ਨਹੀਂ! ਪਰ, ਤੈਨੂੰ ਜਿਸ ਰੂਪ ਵਿਚ ਕੁਦਰਤ ਨੇ ਸਾਜਿਆ ਹੈ, ਤੂੰ ਉਸ ਰੂਪ ਵਿਚ ਨਿਰਮਲ ਰਹੋ!' ਹਾਂ ਜੀ ਆਦਮੀ ਆਦਮੀ ਦੇ ਰੂਪ ਵਿਚ, ਤੀਵੀਂ

---

**Alcibiades, born about B.C. 450, was connected by birth, with the noblest families of Athens. He was a disciple of Socrates, and was at every period of his life remarkable for the extraordianary beauty of his person. The inheritor of one of the largest fortunes in Athens ; gifted with a mind of singular versatility and energy, possessed of great ability of eloquence, in Athens, he found a field singularly well adapted for the exercise and display of his brilliant powers. His character has been cleared from the aspersions of malevolence by the writings of Thucydides, Timaeus, and Theopompas ; and he is known to us as hero, who possessd the intelligence and sagacity of the statesman, the cool intrepidity of the general, and the humanity of the philosopher. He died in the 46th year of his age, 404 B.C., after a life of perpetual difficulties.*

ਤੀਵ੍ਹੀਂ ਦੇ ਰੂਪ ਵਿਚ, ਬਾਲ, ਬਾਲ ਦੇ ਰੂਪ ਵਿਚ ਨਿਰਮਲ ਰਹੇ! ਤੂੰ ਕਹਿੰਦਾ ਹੈਂ 'ਨਹੀਂ'! ਪਰ ਆਖਾਂ, ਸ਼ੇਰ ਬੱਬਰ ਦੇ ਵਾਲ ਵੀ ਪੁੱਟ ਸੁੱਟੀਏ, ਤਾਂ ਜੋ ਉਹ ਵੀ ਨਿਰਮਲ ਦਿੱਸੇ! ਪਰ ਨਹੀਂ ਕੁਦਰਤ ਨੂੰ ਇਹ ਮਨਜ਼ੂਰ ਨਹੀਂ! ਕੁੱਕੜ ਨੇ ਕੁੱਕੜ ਦੇ ਰੂਪ ਵਿਚ, ਸ਼ੇਰ ਬੱਬਰ ਨੇ ਸ਼ੇਰ ਬੱਬਰ ਦੇ ਰੂਪ ਵਿਚ, ਤੇ ਸ਼ਿਕਾਰੀ ਕੁੱਤੇ ਨੇ ਸ਼ਿਕਾਰੀ ਕੁੱਤੇ ਦੇ ਰੂਪ ਵਿਚ ਹੀ ਨਿਰਮਲ ਰਹਿਣਾ ਹੈ!'' (Discourses of Epictetus Book III Ch i.) ਬੱਸ ਐਪਿਕਟੀਟਸ ਦੇ ਇਹਨਾਂ ਜਿਉਂਦੇ ਜਾਗਦੇ ਤੇ ਸਦਾ ਅਮਰ ਰਹਿਣ ਵਾਲੇ ਵਿਚਾਰਾਂ ਤੋਂ ਮੁਕੰਮਲ ਤੌਰ ਤੇ ਨਿਸ਼ਚਿਤ ਹੁੰਦਾ ਹੈ ਕਿ ਪਹਿਲੀ ਈਸਵੀ ਸਦੀ ਦੇ ਅੰਤ ਤਕ, ਰੋਮਾ (rome) ਵਿਚ ਤਿਆਗੀ ਤੱਤ ਵੇਤਿਆਂ ਨੂੰ ਮਰਦ ਦੀ ਸਾਬਤ ਸੂਰਤ ਲਈ ਉਤਨੀ ਹੀ ਕਦਰ ਸੀ ਜਿੰਨੀ ਕਿ ਅੱਜ ਗੁਰਸਿੱਖਾਂ ਨੂੰ ਹੈ, ਤੇ ਇਹ ਕਿ ਉਹ ਵੀ ਮਰਦਾਨਾ ਚਿਹਰੇ ਦੇ ਵਾਲਾਂ ਨੂੰ, ਗੁਰਸਿੱਖਾਂ ਵਾਂਗ, ਬੀਰਤਾ ਦਾ ਚਿੰਨ੍ਹ, ਸ਼ਖ਼ਸੀਅਤ ਦੀ ਸ਼ਾਨ, ਤੇ ਕੁਦਰਤ ਦੀ ਦਾਤ ਸਮਝਦੇ ਸਨ-ਹੁਣ, ਉਪਰ (ਲੇਖਾਂਕ ੭, ਵਿਚ) ਦੱਸਿਆ ਜਾ ਚੁਕਾ ਹੈ ਕਿ ਯੂਨਾਨ ਵਿਚ ਸਾਬਤ ਸੂਰਤ ਨੂੰ ਭੰਨਣ ਦਾ ਸਭ ਤੋਂ ਵੱਡਾ ਤੇ ਪ੍ਰਮੁਖ ਕਾਰਨ ਸਿਕੰਦਰ ਆਜ਼ਮ ਸੀ, ਸੋ ਉਹ ਆਪ ਜਦ ਆਪਣੀਆਂ ਜਗਤ ਜਿੱਤਾਂ ਮਗਰੋਂ ਬੈਬੀਲੋਨੀਆ ਨਗਰ (੨੧ ਅਪ੍ਰੈਲ, ਸੰਨ ੩੨੩ ਪੂਰਬੀਸਵੀ) ਵਿਚ ਕਾਲ-ਵਸ ਹੋ ਗਿਆ, ਅਰ ਜਦ ਉਸ ਦੀਆਂ ਚਟਮ (Clean Shaven) ਫੌਜਾਂ ਵਤਨ ਨੂੰ ਵਾਪਿਸ ਮੁੜੀਆਂ ਤਾਂ ਲੰਮੇ ਰਸਤੇ ਦੇ ਮੁਲਕਾਂ ਵਿਚ ਜਿਥੋਂ ਜਿਥੋਂ ਦੇ ਨੌਜੁਆਨ ਉਨ੍ਹਾਂ ਦੀ ਨਵੀਂ ਰਸਮ ਨੂੰ ਵੇਖਦੇ ਗਏ ਉਹ ਉਹਨਾਂ ਦੀ ਰੀਸੇ ਤੱਤਕਾਲ ਚਟਮ ਹੁੰਦੇ ਚਲੇ ਗਏ। ਇਸ ਪ੍ਰਕਾਰ ਦੁਨੀਆਂ ਦੇ ਪ੍ਰਸਿੱਧ ਪੱਛਮੀ ਮੁਲਕਾਂ ਵਿਚ ਤਕਰੀਬਨ *ਇਕੋ ਸਮੇਂ ਇਹ ਕੁਚਾਲ ਪ੍ਰਚੱਲਿਤ ਹੋ ਗਈ। ਐਸੀ ਦਸ਼ਾ ਵਿਚ ਸੰਸਾਰ ਦੇ ਬੁਢੇ, ਤੇ ਧਾਰਮਿਕ, ਅਰ ਪੁਰਾਤਨ ਮਰਯਾਦਾ-ਪਾਲ, ਮਨੁੱਖ ਹੀ ਸਾਬਤ ਸੂਰਤ ਰਹਿ ਗਏ, ਬਾਕੀ ਸਭ ਨਵੀਂ ਰਸਮ ਦੇ ਸ਼ਿਕਾਰ ਹੋ ਗਏ!



---

**ਇਸ ਕਥਨ ਦੀ ਤਸਦੀਕ ਰੋਮਾ ਦੇ ਮਹਾਂ ਪ੍ਰਸਿੱਧ ਇਤਿਹਾਸਕਾਰ, ਪਲਾਇਨੀ ਦੇ ਇਤਿਹਾਸ ਤੋਂ ਵੀ ਹੁੰਦੀ ਹੈ, ਜੋ ਲਿਖਦਾ ਹੈ,* "The next point upon which all nations appear to have agreed, was the employment of barbers. The Romans, however, were more tardy in the adoption of their services. According to Varro, they were introduced from Sicily, in the year of Rome 424 (299 B.C.), having been brought over by P. Titinius Mena : before which the Romans did not cut the hair. The younger Africanus (Scipio Aemilianus Africanus B.C. 185 to 129.) was the first who adopted the custom of shaving everyday. The late Emperor Augustus always made use of razors .............But the Romans were not generally in the habit of shaving until after the age of forty." (Pliny's Natural History, Vol. 2, Lib 7,. Ch. 60).*

# 11.

ਪੱਛਮ ਵਿਚ ਸਿਕੰਦਰ ਆਜ਼ਮ ਤੋਂ ਬਾਅਦ ਦੂਜਾ ਆਦਮੀ, ਜਿਸ ਨੇ ਲੰਮੇ ਵਾਲ ਰੱਖਣ ਦੇ ਵਿਰੁੱਧ ਆਵਾਜ਼ ਉਠਾਈ, ਈਸਾਈ ਪ੍ਰਚਾਰਕ ਪਾਲ ਸੀ। ਸਿਕੰਦਰ ਦੁਨਿਆਵੀ ਸੀ ਤੇ ਪਾਲ ਦੀਨੀ, ਸਿਕੰਦਰ ਨੇ ਆਪਣੇ ਸਿਪਾਹੀਆਂ ਨੂੰ ਵਾਲ ਕਟਵਾ ਯਾ ਮੁਨਵਾ ਦੇਣ ਦਾ ਹੁਕਮ ਦਿੱਤਾ, ਪਾਲ ਨੇ ਆਪਣੇ ਸ਼ਿਸ਼ਾਂ ਨੂੰ ਲੰਮੇ ਵਾਲ ਨਾ ਰੱਖਣ ਦਾ ਉਪਦੇਸ਼ ਕੀਤਾ, ਪਾਲ (Paul) ਦਾ ਪਹਿਲਾ ਨਾਮ ਸਾਲ (Saul) ਸੀ। ਇਹ ਕੌਮ ਦਾ ਯਹੂਦੀ, ਏਸ਼ੀਆ ਕੂਚਕ (Asia Minor) ਦੇ ਸ਼ਹਿਰ ਤਰਸੂਸ ਵਿਚ ਜੰਮਿਆ ਸੀ। ਤਰਸੂਸ (Tarsus) ਵਿਚ ਪਹਿਲਾਂ ਕਦੇ ਈਰਾਨੀਆਂ ਤੇ ਯੂਨਾਨੀਆਂ ਦਾ ਰਾਜ ਰਹਿ ਚੁਕਾ ਸੀ, ਪਰ ਪਾਲ ਦੇ ਜਨਮ ਸਮੇਂ ਇਥੇ ਰੋਮਾਨਵੀਆਂ (Romans) ਦੀ ਹਕੂਮਤ ਸੀ। ਪਾਲ ਸ਼ੁਰੂ ਸ਼ੁਰੂ ਵਿਚ ਈਸਾਈਆਂ ਦਾ ਸਖਤ ਦੁਸ਼ਮਣ ਸੀ, ਇਥੋਂ ਤਕ ਕਿ ਉਹਨਾਂ ਨੂੰ ਕੈਦ ਤੇ ਕਤਲ ਕਰਵਾਣ ਵਿਚ ਵੀ ਅਮਲੀ ਹਿੱਸਾ ਲੈਂਦਾ ਰਿਹਾ, ਪਰ ਮਗਰੋਂ ਈਸਾਈ ਹੋ ਕੇ ਇਸ ਮਤ ਦਾ ਪ੍ਰਚਾਰਕ ਬਣ ਗਿਆ ਤੇ ਸੇਂਟ (ਸੰਤ) ਕਹਾਇਆ। ਇਹ ਸੰਨ ੩੫ ਯਾ ੩੬ ਈਸਵੀ ਵਿਚ ਈਸਾਈ ਹੋਇਆ, ਤੇ ਸੰਨ ੬੪, ੬੫, ੬੬ ਯਾ ੬੭ ਵਿਚ ਇਸ ਨੂੰ ਰੋਮਾਨਵੀਆਂ ਨੇ ਰੋਮਾ ਵਿਚ ਕਤਲ ਕਰਵਾ ਦਿੱਤਾ। ਉਸ ਸਮੇਂ ਰੋਮਾ ਵਿਚ ਸ਼ਹਿਨਸ਼ਾਹ ਨੀਰੋ (Nero) ਦਾ ਜ਼ਮਾਨਾ ਸੀ, ਹਜ਼ਰਤ ਈਸਾ ਆਪਣੇ ਨਾਮ ਦੇ ਸੰਨ ੨੮ ਯਾ ੩੦ ਵਿਚ ਸੂਲੀ ਚੜ੍ਹੇ, ਜਿਸ ਤੋਂ ਪ੍ਰਗਟ ਹੈ ਕਿ ਪਾਲ ਇਹਨਾਂ ਦਾ ਸਮਕਾਲੀ ਸੀ, ਪਰ ਦੋਹਾਂ ਦੀ ਮੁਲਾਕਾਤ ਕਦੇ ਨਹੀਂ ਹੋਈ! ਈਸਾਈ ਮਤ ਦਾ ਪ੍ਰਚਾਰਕ ਬਣ ਕੇ ਪਾਲ ਨਵੀਨ ਮਤਾਵਲੰਬੀਆਂ ਦੇ ਨਿੱਕੇ ਜਿਹੇ ਟੋਲੇ ਵਿਚ ਐਨਾ ਪ੍ਰਸਿੱਧ ਹੋਇਆ ਕਿ ਸਭ ਤੋਂ ਵਧੀਕ ਤੇ ਅੰਤਰ-ਦੇਸ਼ੀ ਪ੍ਰਚਾਰ ਇਸੇ ਨੇ ਕੀਤਾ, ਤੇ ਜਿਥੇ-ਜਿਥੇ ਵੀ ਈਸਾਈ ਮਤ ਦੀ ਜਾਗ ਲਾ ਕੇ ਇਸ ਨੇ ਸਭਾਵਾਂ ਕਾਇਮ ਕੀਤੀਆਂ, ਉਥੇ-ਉਥੇ ਇਸ ਨੇ ਇਸ ਮਤ ਦੇ ਅਸੂਲਾਂ ਦੀ ਵਿਆਖਿਆ ਕਰਦਿਆਂ ਹੋਇਆਂ ਪੱਤ੍ਰ (Letters, Epistles) ਲਿਖੇ। ਇਹ ਪੱਤ੍ਰ ਗਿਣਤੀ ਵਿਚ ੧੪ ਹਨ ਤੇ ਅਧਿਕਤਰ ਯੂਨਾਨ ਦੇ ਭਿੰਨ-ਭਿੰਨ ਸ਼ਹਿਰਾਂ ਦੀਆਂ ਨਵੀਨ ਈਸਾਈ ਸਭਾਵਾਂ ਨੂੰ

ਸੰਬੋਧਨ ਕੀਤੇ ਹੋਏ ਹਨ। ਈਸਾਈਆਂ ਦੀ ਧਰਮ ਪੁਸਤਕ ਇੰਜੀਲ, ਵਿਚ ਇਹ ਪੱਤ੍ਰ ਸ਼ਾਮਿਲ ਹਨ, ਤੇ ਈਸਾਈ ਇਹਨਾਂ ਨੂੰ ਰੱਬੀ ਕਲਾਮ (Divinely Inspired) ਮੰਨਦੇ ਹਨ, ਜਿਸ ਇੰਜੀਲ ਦੇ ਕੁਲ ੨੩੨ ਪੰਨੇ ਹਨ, ਉਸ ਵਿਚ ੬੮ ਪੰਨੇ ਪਾਲ ਪੱਤ੍ਰਾਂ ਦੇ ਹਨ, ਤੇ ੧੬੪ ਪੰਨੇ ਬਾਕੀ ਲਿਖਤਾਂ ਦੇ, ਫਿਰ ਇੰਜੀਲ ਵਿਚ ਪਾਲ-ਪੱਤ੍ਰਾਂ ਤੋਂ ਇਲਾਵਾ ਇਕ ਹੋਰ ਲਿਖਤ ਹੈ, ਜਿਸ ਦਾ ਨਾਮ ਪ੍ਰਚਾਰਕਾਂ (ਯਾ ਰਸੂਲਾਂ) ਦਾ ਐਮਾਲ ਨਾਮਾ (Acts of the Apostles) ਹੈ। ਇਸ ਦੇ ਵੀ ੨੮ ਅਧਿਆਵਾਂ ਵਿਚ, ਅਧਿਆਇ ੮ ਦੇ ਅੰਤ ਤੋਂ ਅੰਤਿਮ ਅਧਿਆਇ ਦੇ ਅੰਤ ਤਕ, ਅਧਿਕਤਰ ਘਟਨਾਵਾਂ ਸਾਲ-ਪਾਲ ਸੰਬੰਧੀ ਹੀ ਹਨ, ਅਰਥਾਤ, ਇਹਨਾਂ ਵਿਚ ਸਾਲ-ਪਾਲ ਹੀ ਨਾਇਕ ਹੈ। ਇਹਨਾਂ ਤੱਥਾਂ ਤੋਂ ਅੰਦਾਜ਼ਾ ਲਗ ਸਕਦਾ ਹੈ ਕਿ ਈਸਾਈਆਂ ਵਿਚ ਪਾਲ ਦੀ ਸ਼ਖ਼ਸੀਅਤ ਕਿੰਨੀ ਅਹਿਮ ਤੇ ਬੁਲੰਦ ਮੰਨੀ ਗਈ ਹੈ। ਹੁਣ ਮੈਂ ਇੰਜੀਲ ਦੇ ਉਸ ਵਿਚਾਰ ਦੇ ਆਧਾਰ ਪਰ ਜੋ ਮੈਂ ਆਪ ਕੀਤਾ ਹੈ, ਅਰ ਹੋਰ ਅਣਗਿਣਤ ਐਸੀਆਂ ਪੁਸਤਕਾਂ ਦੇ ਆਧਾਰ ਪਰ, ਜੋ ਗ਼ੈਰ ਈਸਾਈ ਵਿਦ੍ਵਾਨ ਯੂਰਪੀਨ ਨੁਕਤਾਚੀਨਾਂ (Learned non-Christian Europeans) ਨੇ ਲਿਖੀਆਂ ਹਨ, ਅਤਿ ਹੈਰਾਨਗੀ ਨਾਲ ਕਹਿੰਦਾ ਹਾਂ ਕਿ ਪਾਲ ਦੇ ਚੌਦਾਂ ਹੀ ਪੱਤ੍ਰਾਂ ਤੋਂ, ਅਰ ਰਸੂਲਾਂ ਦੇ ਐਮਾਲਨਾਮੇ (ਅਰਥਾਤ Acts of the Apostles) ਦੇ ਮਜ਼ਮੂਨਾਂ ਤੋਂ ਇਹ ਸਿੱਧ ਹੁੰਦਾ ਹੈ ਕਿ ਪਾਲ ਨੇ ਈਸਾਈ ਮਤ ਦਾ ਜੋ ਵੀ ਪ੍ਰਚਾਰ ਕੀਤਾ ਹੈ ਸਰਵਥਾ (ਹਰ ਤਰ੍ਹਾਂ) ਆਪਣੀ ਤਾਲੀਮ, ਆਪਣੇ ਤਜਰਬੇ, ਤੇ ਆਪਣੀ ਤਰਬੀਅਤ ਦੇ ਆਧਾਰ ਪਰ ਕੀਤਾ ਹੈ, ਨਾ ਕਿ ਈਸਾ ਦੀ ਤਾਲੀਮ ਦੇ ਆਧਾਰ ਪਰ, ਇਸ ਦੇ ਚੌਦਾਂ ਹੀ ਪੱਤ੍ਰਾਂ ਵਿਚ ਤੇ ਐਮਾਲਨਾਮੇ (Acts of the Apostles) ਵਿਚ, ਅਤਿ ਹੈਰਾਨਗੀ ਦੀ ਗੱਲ ਹੈ ਕਿ ਈਸਾ ਦੇ ਵਾਕਾਂ ਦਾ ਕੋਈ ਇਕ ਅੱਧ ਹੀ ਹਵਾਲਾ ਮਿਲਦਾ ਹੈ, ਜਿਸ ਤੋਂ ਨਿਸ਼ਚਿਤ ਹੈ ਕਿ ਇਸ ਨੂੰ ਈਸਾ ਦੇ ਵਾਕਾਂ, ਖਿਆਲਾਂ, ਯਾ ਚਰਿਤ੍ਰਾਂ ਦੀ ਬਹੁਤ ਹੀ ਘੱਟ ਵਾਕਫ਼ੀਅਤ ਸੀ। ਇਸ ਦੀਆਂ ਸੰਪੂਰਨ ਲਿਖਤਾਂ ਵਿਚ, ਹਰ ਥਾਂ ਬਾਰੰਬਾਰ ਆਪਣੇ ਖਿਆਲਾਂ ਦੀ ਗੌਰਵਤਾ ਨੂੰ ਪ੍ਰਮਾਣੀਕ, ਪ੍ਰਪੱਕ, ਤੇ ਸਦੀਵੀ ਬਣਾਉਣ ਲਈ, ਕੇਵਲ ਇਸ ਪ੍ਰਕਾਰ ਦੇ ਕਲਮੇਂ ਹੀ ਆਉਂਦੇ ਹਨ :-

"ਮੈਂ, ਪਾਲ, ਈਸਾ ਮਸੀਹ ਦਾ ਇਕ ਕਮਤਰੀਨ ਖ਼ਾਦਿਮ, ਉਸ ਦੇ ਨਾਮ ਦੀ ਬਰਕਤ ਦੁਆਰਾ, ਤੁਹਾਨੂੰ ਪੱਤ੍ਰ ਲਿਖਦਾ ਹਾਂ, ਅਥਵਾ, "ਰੱਬ ਦੇ ਪੁੱਤਰ ਦੀ ਪਨਾਹ ਲੈਂਦਾ ਹੋਇਆ, ਜੋ ਪਾਪੀਆਂ ਦੇ ਛੁਟਕਾਰੇ ਲਈ ਸੂਲੀ ਚੜ੍ਹਿਆ, ਮੈਂ ਤੁਹਾਡੇ ਕਲਿਆਣ ਲਈ, ਉਸ ਦੇ ਨਾਮ ਦਾ ਪ੍ਰਚਾਰ ਕਰਦਾ ਹਾਂ," ਅਥਵਾ "ਮਹਾਂ ਜਿਯੋਤਿਰਮਈ ਖ਼ੁਦਾ ਦੇ ਬੇਟੇ ਦੀ ਸ਼ਾਨ ਨੂੰ ਪ੍ਰਗਟਾਣ ਲਈ ਮੈਂ ਉਸ ਦੇ ਨਾਮ ਦੀ ਮਨਾਦੀ ਕਰਦਾ ਹਾਂ," ਬੱਸ ਇਸ ਪ੍ਰਕਾਰ ਦੇ ਕਲਮਿਆਂ ਮਗਰੋਂ ਪਾਲ ਆਪਣੀਆਂ ਮਨ-ਆਈਆਂ ਦਾ ਪ੍ਰਚਾਰ ਕਰਦਾ ਹੈ;

ਭਾਵੇਂ ਉਹ ਈਸਾ ਦੀ ਤਾਲੀਮ ਦੇ ਅਨੁਕੂਲ ਹੋਵਣ ਤੇ ਭਾਵੇ ਪ੍ਰਤਿਕੂਲ; ਕਿਉਂ ਜੋ, ਜਿਹਾ ਕਿ ਮੈਂ ਪਿੱਛੇ ਕਹਿ ਚੁੱਕਾਂ ਹਾਂ, ਪਾਲ* ਦੇ ਪਤ੍ਰਾਂ ਤੋਂ ਏਹੋ ਸਿੱਧ ਹੁੰਦਾ ਹੈ ਕਿ ਇਸ ਨੂੰ, ਜੇਸੀ ਵੀ ਤਾਂ, ਈਸਾ ਦੇ ਬਹੁਤ ਹੀ ਘੱਟ ਬਚਨਾਂ ਦੀ ਵਾਕਫ਼ੀਅਤ ਸੀ, ਬਲਕਿ ਕਈ ਥਾਈਂ ਇਹ ਸਾਫ਼ ਕਹਿੰਦਾ ਹੈ ਕਿ "ਤੁਸੀਂ ਮੇਰੇ ਅਨੁਯਾਈ (ਪੈਰੋ) ਬਣੋ" (New Testament, 1. Corinthians, Ch. 4, Verse 16., "Be ye followers of me."); "ਤੁਸੀਂ ਮੇਰੇ (ਪੈਰੋ) ਅਨੁਯਾਈ ਬਣੋ, ਜਿਵੇਂ ਕਿ ਮੈਂ ਵੀ ਮਸੀਹ ਦਾ ਹਾਂ" (N.T.I. Corinth. II, I, "Be ye followers of me, even as I also am of Christ)" I "ਭਰਾਵੋ, ਕੱਠੇ ਮਿਲ ਕੇ ਮੇਰੇ (ਪੈਰੋ) ਅਨੁਯਾਈ ਬਣੋ" (N.T. Philippians, 3. 17. "Brethren, be followers together of me.) ਵਿੱਦਿਤ ਹੋਵੇ ਕਿ ਮੂਲ ਇੰਜੀਲ (New Testament, ਨਵਾਂ ਅਹਿਦਨਾਮਾ) ਪ੍ਰਾਚੀਨ ਯੂਨਾਨੀ ਭਾਸ਼ਾ ਵਿਚ ਹੈ, ਤੇ ਜਿਸ ਸ਼ਬਦ ਦਾ ਅਰਥ ਇਹਨਾਂ ਹਵਾਲਿਆਂ ਵਿੱਚ ਅੰਗਰੇਜ਼ੀ ਦੇ ਸ਼ਬਦ (Follower) ਅਨੁਯਾਈ ਦੁਆਰਾ ਕੀਤਾ ਗਿਆ ਹੈ ਉਸ ਦੇ ਵਾਸਤੇ ਮੂਲ ਯੂਨਾਨੀ ਵਿੱਚ MIMETAI (ਮਿਮੀਟੇ) ਸ਼ਬਦ ਹੈ ਜਿਸ ਦਾ ਅਰਥ ਹੈ IMITATORS (ਨੱਕਾਲ)। ਸੋ ਭਾਵ ਇਹ ਨਿਕਲਿਆ ਕਿ ਪਾਲ, ਈਸਾ ਮਸੀਹ ਦਾ ਨਾਮ ਵਰਤ ਕੇ, ਲੋਕਾਂ ਨੂੰ ਆਪਣਾ ਅਨੁਯਾਈ (ਪੈਰੋ) ਬਣਾਣਾ ਚਾਹੁੰਦਾ ਸੀ। ਜਿਕੁਰ ਅੱਜ ਇਸ ਦੇਸ਼ ਦੇ ਦੰਭ ਪ੍ਰਪੰਚਧਾਰੀ ਗੁਰੂ ਵੀ ਸਾਡੇ ਸਤਿਗੁਰਾਂ ਦੇ ਨਾਮ ਵਰਤ ਕੇ (ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਆਸਰੇ), ਸਾਦਾ ਲੋਕਾਂ ਨੂੰ, ਆਪਣੀ ਮਨਮਤ ਦਾ ਸ਼ਿਕਾਰ ਬਣਾ ਰਹੇ ਹਨ! ਪਾਲ ਦੇ ਉਪਰ ਦਿੱਤੇ ਹਵਾਲਿਆਂ ਤੋਂ ਪ੍ਰਗਟ ਹੈ ਕਿ ਉਹ ਆਪਣੇ ਆਪ ਨੂੰ ਉੱਨਾ ਹੀ ਪੂਰਨ (Perfect) ਸਮਝਦਾ ਸੀ ਜਿੰਨਾ ਕਿ ਉਹ ਮਸੀਹ ਨੂੰ ਸਮਝਦਾ ਸੀ, ਵਰਨਾ ਉਹ ਆਪਣੇ ਪਾਠਕਾਂ ਨੂੰ ਇਹ ਨਾ ਲਿਖਦਾ ਕਿ "ਤੁਸੀਂ ਏਦਾਂ ਹੀ ਮੇਰੇ ਪੈਰੋ ਬਣੋ ਜਿੱਦਾਂ ਕਿ ਮੈਂ ਮਸੀਹ ਦਾ ਹਾਂ"। ਬੱਸ ਜੀ, ਇਹ ਤੇ ਐਸਾ ਈਸਾਈ, ਪ੍ਰਚਾਰਕ ਤੇ ਰਸੂਲ, ਸੇਂਟ ਪਾਲ, ਆਪਣੇ ਪ੍ਰਥਮ ਪੱਤ੍ਰ ਵਿਚ, ਜੋ ਉਸ ਨੇ ਕਾਰਿੰਥ ਨਿਵਾਸੀਆਂ ਨੂੰ ਘੱਲਿਆ (ਦੇਖੋ, New Testament, 1. Corinthians, Ch, 11. Verses

---

*****"*But what is inconceivable is that one so placed as Paul should never once cite the teachings of the founder if such teachings were current in his day in any shape." (A Short History of Christianity, by the Hon' ble J.M, Robertson, published by Watts & Co, London : 1913 ; p. 4.) "The Pauline epistles themselves are nowhere to be taken as certainly genuine." (Page 5 of the same book.) The thesis that the Pauline epistles are all supposititous is ably sustained by Van Manen in the Encyclopaedia Biblica. See his positions well summarised by T. Whittaker. in, The Origins of Christianity (Published by the Rationalist Press Association, London).*

14-16.) ਇਉਂ ਲਿਖਦਾ ਹੈ:-

"Doth not even nature itself teach you, that, if a man have long hair, it is a shame unto him? 14. But if a woman have long hair, it is a glory to her ; for her hair is given her for a covering. 15. But if any man seem to be contentious, we have no such Custom, neither the churches of God. 16."

ਅਰਥਾਤ, ਕੀ ਤੁਹਾਨੂੰ ਕੁਦਰਤ ਆਪ ਵੀ ਨਹੀਂ ਸਿਖਾਂਦੀ ਕਿ ਜੇ ਕੋਈ ਮਰਦ ਲੰਮੇ ਵਾਲ ਰੱਖੇ ਤਾਂ ਇਹ ਉਹਦੇ ਲਈ ਸ਼ਰਮ ਹੈ, ੧੪. ਪਰ ਜੇ ਕੋਈ ਤੀਵੀਂ ਲੰਮੇ ਵਾਲ ਰੱਖੇ ਤਾਂ ਇਹ ਉਹਦੀ ਸ਼ੋਭਾ ਹੈ, ਕਿਉਂ ਜੋ ਉਹਦੇ ਵਾਲ ਉਹਨੂੰ ਕੱਜਣ (ਢੱਕਣ) ਲਈ ਦਿੱਤੇ ਗਏ ਹਨ, ੧੫. ਪਰ ਜੇ ਕੋਈ ਆਦਮੀ ਝਗੜਾਲੂ (ਬੈਹਸੀ) ਮਲੂਮ ਹੋਵੇ, ਤਾਂ ਭਈ ਸਾਡੀ ਇਹੋ ਜਿਹੀ ਕੋਈ ਰਸਮ ਨਹੀਂ, ਤੇ ਨਾ ਹੀ ਰੱਬ ਦੇ ਗਿਰਜਿਆਂ ਦੀ''। ੧੬.



# 12.

*ਈਸਾਈ ਮਤ ਦੇ ਮਹਾਨ ਪ੍ਰਚਾਰਕ, ਤੇ ਮਹਾਂ ਵਿਦ੍ਵਾਨ, ਸੇਂਟ ਪਾਲ ਦੇ ਇਹ ਵਾਕ, ਜੋ ਬੜੇ ਹੀ ਸਪੱਸ਼ਟ ਸ਼ਬਦਾਂ ਵਿਚ ਮਰਦ ਦੇ ਲੰਮੇ ਵਾਲ ਰੱਖਣ ਦੇ ਵਿਰੁਧ ਹਨ, ਅਤਿਯੰਤ ਸੂਖਮ ਤੇ ਅਤਿਯੰਤ ਵਿਸਤ੍ਰਿਤ ਆਲੋਚਨਾ (ਨੁਕਤਾਚੀਨੀ) (Criticism) ਚਾਹੁੰਦੇ ਹਨ, ਕਿਉਂ ਜੋ ਜੇ ਅਸਾਂ ਵਰਤਮਾਨ ਵਿਗਿਆਨਕ ਜਗਤ ਵਿਚ ਸੱਚ-ਮੁਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਜੋਤਿ ਦਾ ਪ੍ਰਕਾਸ਼ ਕਰਨਾ ਹੈ, ਅਰ ਜੇ ਅਸਾਂ ਇਸ ਪਰਮ ਪਵਿੱਤ੍ਰ ਤੇ ਪਰਮ ਪ੍ਰਚੰਡ ਜੋਤਿ ਦਾ ਆਧਾਰ (ਵਸੀਲਾ) ਸ੍ਰੀ ਗੁਰੂ ਦਸ਼ਮੇਸ਼ ਜੀ ਦੇ ਸੰਦੇਸ਼ ਤੇ ਉਹਨਾਂ ਦੀ ਚਲਾਈ ਪੱਧਤੀ ਨੂੰ ਬਣਾਉਣਾ ਹੈ ਤਾਂ ਅਵੱਸ਼ ਸਾਨੂੰ ਇਹ ਅੰਤਿਮ ਤੇ ਮੁਕੰਮਲ ਤੌਰ ਤੇ (Finally & Completely) ਸਾਬਤ ਕਰਨਾ ਪਵੇਗਾ ਕਿ ਸਿਰ ਦੇ ਕੇਸ਼ਾਂ ਤੇ ਸਾਬਤ ਸੂਰਤ ਤੋਂ ਬਿਨਾਂ ਸਰੀਰਧਾਰੀ ਆਤਮਾ (Embodied Soul) ਦੀ ਪਰਮ ਕਲਿਆਣ ਹੋਣੀ ਤ੍ਰੈਕਾਲ ਅਸੰਭਵ ਹੈ, ਹਾਂ ਜੀ ਅਸੀਂ ਜਦ ਤਕ ਇਸ ਦਾਹਵੇ ਨੂੰ ਸਾਬਤ ਕਰਨ ਦੇ ਅਸਮਰਥ ਹਾਂ ਤਦ ਤਕ ਅਸੀਂ ਕਦੇ ਵੀ ਗੁਰਮਤਿ ਦੇ ਯਥਾਰਥ ਤੱਤ ਦਾ ਵਾਸਤਵਿਕ ਰੂਪ ਦੁਨੀਆਂ ਦੇ ਸਾਹਮਣੇ ਰੱਖਣ ਵਿਚ ਕਾਮਯਾਬ ਨਹੀਂ ਮੰਨੇ ਜਾ ਸਕਦੇ! ਤਾਂ ਤੇ ਸਾਨੂੰ ਅਵੱਸ਼ ਹੋਰ ਧਾਰਮਿਕ ਵਿਸ਼ਿਆਂ ਦੇ ਪ੍ਰਚਾਰ ਵਿਚ ਸਦਾ ਹੀ ਇਸ ਦਾਹਵੇ

---

**Paul, the Apostle of the Gentiles, the first great Christian Missionary and theologian. He holds a place in Christianity second only to that of the founder Himself" (Ency. Brit. 1959 Ed, Vol. 17, p. 387) "Indeed it was in his impetuous, choleric temperament that there lurked the last infirmity' of his soul, which at times betrayed him into sweeping judgments." (The same, p, 395.) "Granting that Paul left his gospel to be in essential agreement with the words and deeds of Jesus of Nazareth, as known to him, it remains to ask whether he did not put all into so fresh a perspective as to change the relative emphasis on points central to the teaching of Jesus ; and alter its spirit. A school of writers, of whom W. Wrede may be taken as example ; answer that Paul so changed Christianity as to become its 'second founder' --the founder of ecclesiastical Christianity as distinct from the Christianity of Jesus. They say, "either Jesus or Paul ; it cannot be both at once. (The same, p. 395).*

ਵੱਲ ਵੀ ਪੂਰਾ ਪੂਰਾ ਧਿਆਨ ਦੇਣਾ ਪਵੇਗਾ, ਪਰ ਇਹ ਕਾਰਜ ਜਦੋਂ ਵੀ ਮੁਕੰਮਲ ਤਸੱਲੀ ਸਹਿਤ ਸਿੱਧ ਹੋਣਾ ਹੈ, ਸ੍ਰੀ ਗੁਰੂ ਕਲਗੀਧਰ ਜੀ ਦੀ ਆਪਣੀ ਦਇਆ-ਦ੍ਰਿਸ਼ਟੀ ਦੁਆਰਾ ਹੋਣਾ ਹੈ, ਇਹ ਕਦੇ ਵੀ ਕੇਵਲ ਮਨੁੱਖੀ ਬੁੱਧੀ ਤੇ ਚਤੁਰਾਈ ਦੁਆਰਾ ਸਿਰੇ ਨਹੀਂ ਚੜ੍ਹਨਾ! ਚੁਨਾਂਚਿ ਮੈਂ ਜੋ ਇਸ ਅਤਿ ਬਿਖਮ ਦਾਹਵੇ ਨੂੰ ਸਾਬਤ ਕਰਨ ਦੇ ਮਗਰ ਪਿਆ ਹਾਂ, ਮੇਰਾ ਵਿਸ਼੍ਵਾਸ ਹੈ ਕਿ ਮੈਂ ਵੀ ਸ੍ਰੀ ਕਲਗੀਧਰ ਦੀ ਨਿਜੀ ਪ੍ਰੇਰਨਾ ਦੁਆਰਾ ਹੀ ਇਹ ਸ਼ਬਦ ਲਿਖ ਰਿਹਾ ਹਾਂ ਤੇ ਸ੍ਰੀ ਕਲਗੀਧਰ ਦੇ ਅਮਿਤੋਜ ਨੇ ਹੀ ਇਹਨਾਂ ਸ਼ਬਦਾਂ ਦੇ ਵਿਸ਼ੇ ਨੂੰ ਆਪਣੀ ਅਭਿਲਾਸ਼ਿਤ ਭੂਮੀ (ਮੰਜ਼ਿਲ) ਤਕ ਪਹੁੰਚਾਣਾ ਹੈ, ਬੱਸ ਵਿੱਦਿਤ ਹੋਵੇ ਕਿ ਸਾਡੇ ਪਾਸ ਇਸ ਦਾਹਵੇ ਨੂੰ ਸਾਬਤ ਕਰਨ ਲਈ ਪ੍ਰਮੁਖ ਦਲੀਲਾਂ ਤਿੰਨ ਹੀ ਹਨ। ਸੋ ਪਹਿਲੀ ਦਲੀਲ ਸ੍ਰੀ ਗੁਰੂ ਕਲਗੀਧਰ ਦੇ ਹੁਕਮ ਦੀ ਗਵਾਹੀ ਹੈ ਕਿ ਅੰਮ੍ਰਿਤਧਾਰੀ ਸਿੱਖ ਕੇਸ਼ ਰੱਖੇ ਤੇ ਕਿਸੇ ਪ੍ਰਕਾਰ ਕਦੇ ਵੀ ਸਾਬਤ ਸੂਰਤ ਨੂੰ ਖੰਡਿਤ ਨਾ ਕਰੇ। ਦੂਜੀ ਦਲੀਲ, "ਕੁਦਰਤ ਵੀ ਗਵਾਹੀ ਹੈ"। ਕੁਦਰਤ ਪੁਕਾਰ-ਪੁਕਾਰ ਕੇ ਲਗਾਤਾਰ ਕਹਿ ਰਹੀ ਹੈ ਕਿ ਮਰਦ ਦੇ ਚਿਹਰੇ ਪੁਰ ਮੈਂ ਆਪ, ਅਕਾਲ ਪੁਰਖ ਦੇ ਹੁਕਮ ਦੁਆਰਾ, ਦੀਦਾ ਦਾਨਿਸਤਾ (ਜਾਣ ਬੁਝ ਕੇ) ਵਾਲਾਂ ਦੀ ਉਤਪਤੀ ਕੀਤੀ ਹੈ, ਇਹਨਾਂ ਨੂੰ ਜਿਉਂ ਕਾ ਤਿਉਂ ਰੱਖਣਾ ਹੈ, ਇਹਨਾਂ ਨੂੰ ਮੁੰਨਵਾਣਾ, ਕੱਟਣਾ ਯਾ ਕਤਰਵਾਣਾ ਨਹੀਂ, ਤੇ ਇਸਤ੍ਰੀ ਦੇ ਚਿਹਰੇ ਦੀ ਵਿਕੇਸ਼ (Hairless) ਸੁੰਦਰਤਾ ਦੇ ਮੁਕਾਬਲੇ ਵਿਚ ਮੈਂ ਆਪ ਮਰਦ ਦੇ ਚਿਹਰੇ ਨੂੰ ਸਕੇਸ਼ ਸੁੰਦਰਤਾ ਨਾਲ ਸਜਾਇਆ ਹੈ!" ਤੀਜੀ ਦਲੀਲ, ਸੰਸਾਰ ਭਰ ਦੇ ਰੂਹਾਨੀ ਰਹਿਬਰਾਂ ਦੀ ਯਕਦਿਲ ਗਵਾਹੀ' (Concensus Philosophorum) ਹੈ; ਅਰਥਾਤ, ਸਰਬ ਕਾਲ ਤੇ ਸਰਬ ਦੇਸ਼ਾਂ ਦੇ ਰੂਹਾਨੀ ਅਲਮ-ਬਰਦਾਰਾਂ ਦੀ ਪੂਰਨ ਸੰਮਤੀ ਹੈ ਕਿ ਮਰਦ ਦੇ ਚਿਹਰੇ ਦੇ ਵਾਲ ਜ਼ੀਨਤ ਤੇ ਅਜ਼ਮਤ (Beauty & Dignity) ਦਾ ਚਿੰਨ੍ਹ ਹਨ; ਤੇ ਸਿਰ ਦੇ ਕੇਸ਼ ਚੂੰਕਿ ਅੱਜ ਤੋਂ ਪਹਿਲਾਂ ਸਰਬ ਕਾਲ ਤੇ ਸਰਬ ਦੇਸ਼ਾਂ ਦੇ ਸਾਰੇ ਹੀ ਰੂਹਾਨੀ ਬਜ਼ੁਰਗਾਂ ਨੇ ਧਾਰਨ ਕੀਤੇ ਹਨ, ਇਸ ਲਈ ਹੁਣ ਵੀ ਰੂਹਾਨੀ ਜੋਤਿ ਦੇ ਪਰਵਾਨਿਆਂ ਲਈ ਇਹਨਾਂ ਦਾ ਰੱਖਣਾ ਆਵਸ਼ਯਕ ਹੈ, ਪਰ ਨਹੁੰ ਰੱਖਣ ਯਾ ਵਧਾਣ ਦੇ ਸੰਬੰਧ ਵਿਚ ਸਾਨੂੰ ਸਾਡੇ ਸਤਿਗੁਰਾਂ ਨੇ ਕੋਈ ਹੁਕਮ ਨਹੀਂ ਦਿੱਤਾ, ਇਸ ਲਈ ਅਸੀਂ ਇਹਨਾਂ ਨੂੰ ਨਹੀਂ ਰੱਖਦੇ! ਫਿਰ ਜਿਨ੍ਹਾਂ ਸਿਆਣਿਆਂ, ਸਆਦਤ-ਮੰਦ ਪੁਰਖਾਂ ਨੂੰ ਅਸੀਂ ਮਹਾਂਪੁਰਖ ਮੰਨਦੇ ਹਾਂ ਉਹਨਾਂ ਨੇ ਵੀ ਨਹੁੰ ਨਹੀਂ ਵਧਾਏ, ਇਸ ਲਈ ਅਸੀਂ ਵੀ ਇਹਨਾਂ ਨੂੰ ਨਹੀਂ ਵਧਾਂਦੇ! ਅੰਤ, ਨਾ ਹੀ ਨਹੁੰ ਜ਼ੀਨਤ ਦਾ ਤੇ ਨਾ ਹੀ ਅਜ਼ਮਤ ਦਾ ਚਿੰਨ੍ਹ ਹਨ, ਸਗੋਂ ਇਨਸਾਨੀ ਸਿਹਤ ਤੇ ਸਹੂਲਤ ਲਈ ਕਈ ਤਰ੍ਹਾਂ ਹਾਨੀਕਾਰਕ ਤੇ ਵਿਘਨਕਾਰੀ ਹਨ, ਅਸੀਂ ਇਸ ਲਈ ਇਹਨਾਂ ਨੂੰ ਨਹੀਂ ਵਧਾਂਦੇ!

ਪਰ ਜੇ ਕੋਈ ਵਾਦੀ ਪ੍ਰਸ਼ਨ ਕਰੇ ਕਿ ਮਰਦ ਦੇ ਸੀਸ ਤੇ ਚਿਹਰੇ ਦੇ ਕੇਸ਼ਾਂ ਦਾ 'ਲਾਭ' ਕੀ ਹੈ ਤਾਂ ਉਸ ਦਸ਼ਾ ਵਿਚ ਉਚਿਤ ਹੈ ਕਿ ਅਸੀਂ 'ਲਾਭ' ਸ਼ਬਦ ਦਾ ਭਾਵ ਸਮਝੀਏ, ਸੋ ਜਿੰਨੀ ਅੰਸ਼ ਵਿਚ ਕੋਈ ਵਿਸ਼ੇਸ਼ ਕਾਰਨ, ਕਿਸੇ ਵਿਸ਼ੇਸ਼ ਆਵਸ਼ਯਕਤਾ ਲਈ, ਕਿਸੇ ਵਿਸ਼ੇਸ਼ ਸੁਖ ਯਾ ਪ੍ਰਸੰਨਤਾ ਦਾ ਉਤਪਾਦਕ ਸਿੱਧ ਹੁੰਦਾ ਹੈ, ਉਹ ਉਨੀਂ ਅੰਸ਼ ਵਿਚ, ਉਸ

ਵਿਸ਼ੇਸ਼ ਆਵਸ਼ਯਕਤਾ ਲਈ ਲਾਭਦਾਇਕ ਕਹਾਂਦਾ ਹੈ, ਹੁਣ ਸੰਸਾਰ ਦੇ ਸਰਬ ਸਿਆਣਿਆਂ ਦਾ ਸਿਧਾਂਤ ਹੈ ਕਿ ਸੁੱਖ ਯਾ ਪ੍ਰਸੰਨਤਾ ਦਾ ਕਾਰਨ ਇਕੋ ਗਿਆਨ ਹੈ, ਜਿਸ ਦਾ ਜ਼ਹੂਰ ਜਗਤ ਵਿਚ ਤਿੰਨਾਂ ਰੂਪਾਂ ਵਿਚ ਹੋ ਰਿਹਾ ਹੈ, ਜੋ ਇਹ ਹਨ : ਸਚਾਈ, ਭਲਾਈ ਤੇ ਸੁੰਦਰਤਾ (Truth, Goodness, & Beauty) *ਇਹ ਤਿੰਨ ਹੀ ਹਰ ਅੱਡ-ਅੱਡ ਵਿਅਕਤੀ ਦੀ, ਤੇ ਇਹ ਤਿੰਨ ਹੀ ਸਮੁੱਚੇ ਵਿਸ਼੍ਵ ਦੀ ਆਸ, ਇਛਜਾ ਤੇ ਪਰੀਸ਼੍ਰਮ ਦੇ ਪਰਮ ਪ੍ਰਯੋਜਨ ਹਨ, ਸੋ ਵਿਚਾਰ ਦਾ ਪਰਮ ਤੇ ਪੂਰਨ ਉਦੇਸ਼ ਸਚਾਈ ਹੈ, ਕਰਮ ਦਾ ਪਰਮ ਉਦੇਸ਼ ਭਲਾਈ ਹੈ, ਤਥਾ ਸੁੰਦਰਤਾ ਉਹ ਹੈ ਜਿਸ ਦੁਆਰਾ ਚਿੱਤ ਦੇ ਕੋਮਲ ਭਾਵ ਨੂੰ ਅੰਤਿਮ ਤੇ ਪੂਰਨ ਤ੍ਰਿਪਤੀ ਦੀ ਪ੍ਰਾਪਤੀ ਹੋਵੇ, ਜਗਤ ਦੇ ਜਿੰਨੇ ਵੀ ਪਦਾਰਥ ਹਨ, ਉਹ ਸਚਾਈ, ਭਲਾਈ ਤੇ ਸੁੰਦਰਤਾ ਦੀ ਸਿੱਧੀ (Realisation) ਦਾ ਵਸੀਲਾ ਹਨ, ਤੇ ਕਿਸੇ ਨਾ ਕਿਸੇ ਰੂਪ ਵਿਚ ਇਹਨਾਂ ਦੀ ਆਂਸ਼ਿਕ ਯਾ ਪੂਰਨ ਸਿੱਧੀ (Realisation) ਹੀ 'ਲਾਭ' ਕਹਾਂਦੀ ਹੈ, ਬਸ, ਸੀਸ ਅਤੇ ਚਿਹਰੇ ਦੇ ਕੇਸ਼ ਚੂੰਕਿ ਅੰਮ੍ਰਿਤਧਾਰੀ ਸਿੱਖ ਨੂੰ ਅੰਤਿਮ ਸਚਾਈ ਤੇ ਭਲਾਈ ਵਲ ਪਰੇਰਦੇ ਹਨ, ਤਥਾ ਇਸ ਦੇ ਸੀਸ ਤੇ ਚਿਹਰੇ ਨੂੰ ਸੁੰਦਰ ਬਣਾਂਦੇ ਹਨ, ਇਸ ਲਈ ਇਹਨਾਂ ਤੋਂ ਗੁਰਸਿੱਖ ਨੂੰ ਸਚਾਈ, ਭਲਾਈ ਤੇ ਸੁੰਦਰਤਾ ਦੀ ਪ੍ਰਾਪਤੀ ਦਾ ਤ੍ਰੇਧਾ (Triple) ਲਾਭ ਪ੍ਰਾਪਤ ਹੁੰਦਾ ਹੈ, ਭਲਾ ਨਾਨਾ ਪ੍ਰਕਾਰ ਦੇ ਸੁਗੰਧਿਤ ਲੇਪ, ਤੇਲ, ਅਰਕ, ਵਟਣੇ ਤੇ ਸਾਬਣ, ਜੋ ਸਰੀਰ ਦੀ ਕ੍ਰਾਂਤੀ ਨੂੰ ਰੁਚਿਰ ਬਣਾਂਦੇ ਹਨ, ਉਹ ਸਿਵਾਏ ਇਸ ਦੇ ਹੋਰ ਕੀ 'ਲਾਭ' ਪਹੁੰਚਾਂਦੇ ਹਨ ਕਿ ਸਰੀਰ ਦੀ 'ਸੁੰਦਰਤਾ' (ਯਾ ਸ੍ਵਸਥਤਾ) ਨੂੰ ਮਨ-ਭਾਈ ਦਸ਼ਾ ਵਿਚ ਰਖਦੇ ਹਨ!



---

★ *"These (Platonic Principles) are generally accepted as the supreme ends. Truth is the purpose pursued by the course of thought ; Goodness the goal of action, whether moral action or any other form of action; Beauty is that in which emotion finds its completest satisfaction. The pursuit of these ends. alone gives value and in the long run alone gives significance to the life of the human spirit in time. They are the measure of all that is worth while on earth; the inspiration of the effort to establish what we call civilisation, the justification of the struggle which civilisation has entailed, the distinguishing quality of human life in contrast to subhuman, animate and inanimate, existence. The diminition or the loss of them, the defeat in the pursuit of them, is the source of all our pain & suffering as human spirits, the attainment of them to any degree, the victory in the struggle to secure them, is the source of all real happiness on earth, In the last analysis the pursuit of these ends, with the attedant success or failure of our efforts, is the burden of all poetry, of all drama, of whatever meaning there lies in the enormous labour & agony of human history."*

*(Quoted from Sir James Baillie's Article in 'The Hibbert Journal', London for April 1932).*

# 13.

ਬੱਸ ਇਸ ਵਿਆਖਿਆ ਤੋਂ, ਤੇ ਇਹਨਾਂ ਹਵਾਲਿਆਂ ਤੋਂ, ਜੋ ਉਪਰ ਮੂਲ (Text) ਵਿਚ ਤੇ ਟਿਪਣੀਆਂ (Foot-notes) ਵਿਚ ਦਿੱਤੇ ਗਏ ਹਨ, ਅਸਾਂ ਵੇਖ ਲਿਆ ਹੈ ਕਿ ਸੇਂਟ ਪਾਲ ਨੇ ਜੋ ਵਾਕ ਮਰਦ ਦੇ ਲੰਮੇ ਕੇਸ਼ਾਂ ਦੇ ਵਿਰੁੱਧ ਉਚਰੇ ਹਨ ਉਹ ਉਸ ਦੀ ਆਪਣੀ ਤੇਜ਼, ਤੁੰਦ, ਗੁਸੈਲ, ਮਹਿਦੂਦ ਮਿਜ਼ਾਜੀ (Impetuous, Choleric Temperament) ਦੇ ਹੀ ਵਿਚਾਰਹੀਨ ਨਿਰਣਿਆਂ (Sweeping Judgments) ਦਾ ਨਮੂਨਾ ਹਨ, ਇਸ ਤੋਂ ਵਧ ਹੋਰ ਕੁਝ ਨਹੀ! ਇਹ ਕਿਸੇ ਸੂਰਤ ਵਿਚ ਰੱਬੁਲ ਆਲਮੀਨ ਦੇ ਇਲਾਹੀ ਕਲਾਮ ਨਹੀਂ, ਸਗੋਂ ਇਹ (ਵਾਕ) ਤਾਂ ਇਕ ਪ੍ਰਕਾਰ ਦੇ ਢੰਡੋਰਾ ਹਨ ਜੋ ਬੜੇ ਉਚੇ ਨਾਦ ਦੁਆਰਾ ਹੋਕਾ ਦੇ ਰਹੇ ਹਨ ਕਿ ਪਾਲ ਦੀ ਸਾਰੀ ਰਚਨਾ ਵਿਚ ਕੇਵਲ ਮਨੁੱਖੀ ਅਕਲ ਦੀ ਹਉਮੈਂ ਦਾ ਸੇਕ ਹੀ ਹੈ, ਇਸ ਵਿਚ ਆਤਮ ਅਨੁਭਵ ਦੀ ਰੋਸ਼ਨੀ ਕੋਈ ਨਹੀਂ। ਫਿਰ ਜਿਹਾ ਕਿ ਉਹ ਆਪ ਦੱਸਦਾ ਹੈ (Acts 22 : 6-7 ; 9 ; 3-5), ਉਸ ਨੇ ਅਸਮਾਨੀ ਰੋਸ਼ਨੀ ਵਿਚੋਂ ਮਸੀਹ ਦੀ ਆਵਾਜ਼ ਸੁਣੀ, ਦਰਸ਼ਨ ਨਹੀਂ ਕੀਤੇ! ਪਰ ਜੇ ਉਹ ਆਤਮ ਪ੍ਰਕਾਸ਼ ਵਿਚੋਂ ਹਕੀਕਤ ਨੂੰ ਬੇਨਕਾਬ ਵੇਖਦਾ ਤਾਂ ਮਰਦ ਦੇ ਲੰਮੇ ਕੇਸ਼ਾਂ ਦੇ ਵਿਰੁੱਧ ਕਦੇ ਕਲਮ ਨਾ ਚਲਾਂਦਾ, ਜੇ ਉਸ ਨੂੰ ਆਪਣੇ ਪੁਰਾਤਨ (ਇਬ੍ਰਾਨੀ) ਯਾ ਨਵੀਨ (ਈਸਾਈ) ਮਤ ਦੇ, ਭਾਵੇਂ ਕਲਪੇ ਹੀ ਹੋਏ, ਕਿਸੇ ਫ਼ਰਿਸ਼ਤੇ ਦੀ ਝਾਕੀ ਹੀ ਨਸੀਬ ਹੋ ਜਾਂਦੀ, ਤਾਂ ਵੀ ਉਸ ਨੂੰ ਯਕੀਨ ਆ ਜਾਂਦਾ ਕਿ ਰੂਹਾਨੀ ਮੰਡਲ ਵਿਚ ਨਾਈਆਂ ਦਾ, ਤੇ ਉਸਤ੍ਰੇ-ਕੈਂਚੀਆਂ ਦਾ ਅਭਾਵ ਹੈ, ਤੇ ਮਰਦ ਦੇ ਲੰਮੇ ਕੇਸ਼ ਅਜ਼ਮਤ ਤੇ ਜ਼ੀਨਤ ਦਾ ਚਿੰਨ੍ਹ ਹਨ, ਨਾ ਕਿ 'ਸ਼ਰਮ' (Shame) ਯਾ ਬੇਇਜ਼ਤੀ (Dishonour) ਦਾ ਬਾਇਸ। ਜੇ ਉਹ ਆਪਣੇ (Peter, James ਆਦਿਕ) ਉਹਨਾਂ ਸਾਥੀਆਂ ਤੋਂ, ਜੋ ਹਜ਼ਰਤ* ਈਸਾ ਦੇ ਨਾਲ ਰਹਿ ਚੁੱਕੇ ਸਨ, ਹਜ਼ਰਤ

---

*ਕਿ ਹਜ਼ਰਤ ਈਸਾ ਕੇਸਾਧਾਰੀ ਸਨ, ਮੇਰਾ ਇਹ ਵਿਸ਼੍ਵਾਸ ਉਹਨਾਂ ਦੇ ਨੈਜ਼ੇਰਾਈਟ' (ਦੇਖੋ, ਲੇਖਾਂਕ 4) ਹੋਣ ਪੁਰ ਕਾਇਮ ਹੈ, ਅਰ ਨੈਜ਼ੇਰਾਈਟ ਉਹ ਜ਼ਰੂਰ ਸਨ, ਕਿਉਂ ਜੋ ਯੂਹੰਨਾ ਬਪਤਿਸਮੀ (John the Baptist) ਜਿਸ ਤੋਂ ਉਹਨਾਂ ਨੇ ਬਪਤਿਸਮਾ ਲਿਆ ਸੀ, ਨੈਜ਼ੇਰਾਈਟ ਸੀ। ਇਸੇ ਕਾਰਨ

(ਬਾਕੀ ਫੁਟ ਨੋਟ ਅਗਲੇ ਪੰਨੇ 'ਤੇ)

ਈਸਾ ਨੇ ਸਰੀਰਿਕ ਰੂਪ ਦਾ ਹੁਲੀਆ ਹੀ ਮਾਲੂਮ ਕਰ ਲੈਂਦਾ, ਤਾਂ ਵੀ ਉਹ ਮਰਦ ਦੇ ਲੰਮੇ ਕੇਸ਼ਾਂ ਦੀ ਨਿੰਦਾ ਨਾ ਕਰਦਾ, ਕਿਉਂ ਜੋ ਹਜ਼ਰਤ ਈਸਾ ਕੇਸ਼ਾਧਾਰੀ ਤੇ ਸਾਬਤ ਸੂਰਤ ਹਨ। ਹਾਂ ਜੀ, ਜੇ ਪਾਲ ਨੇ ਯੂਹੰਨਾ ਬਪਤਿਸਮੀ ਦੀ ਕਥਾ ਹੀ ਸੁਣੀ ਹੁੰਦੀ, ਤਾਂ ਵੀ ਉਸ ਦੀ ਜ਼ਮੀਰ ਉਸਨੂੰ ਇਹ ਸ਼ਬਦ ਲਿਖਣ ਤੋਂ ਵਰਜਦੀ। ਫਿਰ ਪਾਲ ਨੇ ਕਾਰਿੰਥ ਦੇ ਮਰਦਾਂ ਨੂੰ ਲੰਮੇ ਕੇਸ਼ ਰੱਖਣ ਦੇ ਵਿਰੁੱਧ ਉਪਦੇਸ਼ ਕਰਦਿਆਂ ਆਪਣੇ ਪੱਖ ਦੇ ਹੱਕ ਵਿਚ ਕੁਦਰਤ (Nature) ਦੀ ਗਵਾਹੀ ਪੇਸ਼ ਕੀਤੀ ਹੈ, ਪਰ ਕੁਦਰਮ ਜਿਸ ਦੇ ਵਾਸਤੇ ਮੂਲ ਯੂਨਾਨੀ ਵਿਚ Physis (ਫ਼ੀਸਿਸ) ਸ਼ਬਦ ਆਇਆ ਹੈ, ਇਸ ਪ੍ਰਕਰਣ ਵਿਚ ਬਿਲਕੁਲ ਅਸਮੰਜਸ

---

*(ਪਿਛਲੇ ਪੰਨੇ ਦਾ ਬਾਕੀ ਫੁਟ ਨੋਟ)*

*ਪ੍ਰਾਚੀਨ ਸਮੇਂ ਤੇ ਹੁਣ ਤਕ ਮਸੀਹ ਦੇ ਚਿਤ੍ਰਾਂ ਵਿਚ ਉਹਨਾਂ ਨੂੰ ਕੇਸਾਧਾਰੀ ਹੀ ਵਿਖਾਇਆ ਜਾਂਦਾ ਹੈ, ਬਾਕੀ, ਜੋ ਲਾਤੀਨੀ ਭਾਸ਼ਾ ਵਿਚ ਲਿਖੀ ਹੋਈ, ਸੰਨ 1887 ਵਿਚ ਜੈਨਾ ਦੀ ਲਾਇਬ੍ਰੇਰੀ (Library of Jena) ਵਿਚ ਮੌਜੂਦ ਸੀ, ਤੇ ਜੋ ਸ਼ਾਇਦ ਹੁਣ ਵੀ ਉਥੇ ਹੀ ਹੈ, ਅਰ ਜੋ ਈਸਾਈ ਵਡੇਰਿਆਂ ਦੇ ਦਾਹਵੇ ਅਨੁਸਾਰ ਹਜ਼ਰਤ ਈਸਾ ਦੇ ਸੂਲੀ ਚੜ੍ਹਨ ਤੋਂ ਕੁਝ ਸਾਲ ਪਹਿਲਾਂ ਪਬਲਾਯਸ ਲੈਂਟਿਯੁਲਸ (Publius Lentulus) ਨੇ ਰੋਮਾਂ ਦੀ ਮਹਾਂ ਸਭਾ (Roman Senate) ਨੂੰ ਹਜ਼ਰਤ ਈਸਾ ਦੀ ਤਾਰੀਫ਼ ਵਿਚ ਲਿਖੀ ਸੀ, ਉਹ ਚਿਰ ਤੋਂ ਬਣੌਟੀ (Forged) ਸਾਬਤ ਹੋ ਚੁਕੀ ਹੈ। ਪਬਲਾਯਸ ਲੈਂਟਿਯੁਲਸ (ਈਸਾਈਆਂ ਦੇ ਕਥਨ ਅਨੁਸਾਰ ਜੇਰੂਸਲਮ ਦਾ ਪ੍ਰੀਫੈਕਟ (ਵੱਡਾ ਮਜਿਸਟ੍ਰੇਟ) ਸੀ, ਜਿਸ ਤੋਂ ਬਾਅਦ ਪਾਂਟੀਅਸ ਪਾਈਲੇਟ (Pantius Pilate) ਆਇਆ, ਜਿਸ ਨੇ ਯਹੂਦੀਆਂ ਦੇ ਕਹਿਣ ਪਰ ਮਸੀਹ ਨੂੰ ਸੂਲੀ ਚੜ੍ਹਵਾਇਆ, ਚੁਨਾਂਚਿ ਇਸ ਚਿੱਠੀ ਵਿਚ ਜਿਸ ਦੀ ਬਾਬਤ ਗ਼ੈਰ ਈਸਾਈ ਵਿਦ੍ਵਾਨਾਂ (ਅਰਥਾਤ .ਦਵਜਰਅ:ਜਤਵਤ ਨੇ ਸੰਨ 1887 ਵਿਚ ਹੀ ਕਹਿ ਦਿੱਤਾ ਸੀ ਕਿ 370 ਵਰ੍ਹਿਆਂ ਤੋਂ ਪੁਰਾਣੀ ਨਹੀਂ, ਪਬਲਾਯਸ ਲੈਂਟਿਯੁਨਸ (ਜੋ ਕਲਪਿਤ ਹੈ) ਇਸ ਪ੍ਰਕਾਰ ਲਿਖਦਾ ਹੈ:-*

*There has appeared a man endowed with great powers, whose name is Jesus Christ. His hair is of the colour of wine and is parted in the middle after the fashion of the Nazarenes, dropping in the graceful curls over his shoulders ; his beard is thick and bifurcated, his person is tall and graceful his countenance is beautiful, and his eyes are blue."(Crimes of Christianity, by G.W. Foote and J.m. Wheeler, Vol, 1. London : Progressive Publishing Company, 28, Stonecutter St. E.C., 1887, pp, 69-70*

*ਪਰ ਮੇਰੇ ਵਿਚਾਰ ਅਨੁਸਾਰ, ਭਾਵੇਂ ਪਬਲਾਯਸ ਲੈਂਟਿਯੁਲਸ ਫ਼ਰਜ਼ੀ ਹੋਵੇ ਤੇ ਭਾਵੇਂ ਤਵਾਰੀਖੀ ਅਰ ਭਾਵੇਂ ਕਿ ਇਹ ਚਿੱਠੀ ਪੁਰਾਤਨ ਹੋਵੇ ਤੇ ਭਾਵੇਂ ਨਵੀਨ, ਬਹਿਰ-ਸੂਰਤ, ਇਸ ਤੋਂ ਇਤਨਾ ਜ਼ਰੂਰ ਸਾਬਤ ਹੁੰਦਾ ਹੈ ਕਿ ਲੇਖਕ ਨੇ ਇਸ ਵਿਚ ਆਪਣੇ ਇਸ਼ਟ (ਮਸੀਹ) ਲਈ ਜੋ ਆਦਰਸ਼ਕ ਰੂਪ ਕਲਪਿਆ ਹੈ, ਉਹ ਕੇਸਾਧਾਰੀ ਤੇ ਸਾਬਤ ਸੂਰਤ ਹੈ, ਸੋ ਜੇ ਇਹ (ਚਿੱਠੀ ਸੱਚ-ਮੁੱਚ ਮਸੀਹ ਦੀ ਸਮਕਾਲੀਨ ਹੈ ਤਦ ਤਾਂ ਸਹੀ ਮਾਨਿਆਂ ਵਿਚ ਪਾਲ ਦੀ ਭੁੱਲ ਹੈ ਕਿ ਉਸ ਨੇ ਆਪਣੇ ਇਸ਼ਟ ਦੇ (ਲੰਮੇ ਕੇਸਾਂ ਵਾਲੇ) ਰੂਪ ਨੂੰ ਦੂਸ਼ਿਤ ਨਿਰੂਪਨ ਕੀਤਾ ਹੈ, ਤੇ ਜੇ ਇਹ ਸੰਨ 1887 ਤੋਂ ਕੁਲ 370 ਵਰ੍ਹੇ ਪਹਿਲਾਂ ਦੀ ਹੈ, ਤਾਂ ਇਸ ਦੇ ਲੇਖਕ ਨੂੰ ਸ਼ਾਬਾਸ਼ ਹੈ ਕਿ ਉਸ ਨੇ ਪਾਲ ਦੇ ਵਾਕਾਂ ਦੀ ਪਰਵਾਹ ਨਾ ਕਰਦਿਆਂ ਹੋਇਆਂ ਆਪਣੇ ਇਸ਼ਟ ਨੂੰ ਕੇਸਾਧਾਰੀ ਰੂਪ ਵਿਚ ਸਲਾਹਿਆ ਹੈ।*

(Absurd) ਹੈ, ਕਿਉਂ ਜੋ *ਕੁਦਰਤ ਤਾਂ ਈਸ਼ਵਰ ਦੀ ਉਤਪਾਦਕ ਸ਼ਕਤੀ (Generative power) ਦਾ ਨਾਮ ਹੈ ਅਰ ਰਚਨਾ ਵਿਚ ਕੋਈ ਵੀ ਕ੍ਰਿਆ ਇਸ ਸ਼ਕਤੀ ਤੋਂ ਈਸ਼੍ਵਰ ਦੇ ਹੁਕਮ, ਇਰਾਦੇ ਤੇ ਨਕਸ਼ੇ ਤੋਂ ਬਿਨਾਂ ਹੋ ਹੀ ਨਹੀਂ ਸਕਦੀ। ਸੋ ਕੁਦਰਤ ਤੋਂ ਮੁਰਾਦ ਪਾਲ ਦੇ ਇਸ ਵਾਕ ਵਿਚ ਈਸ਼੍ਵਰ ਹੀ ਹੈ, ਪਰ ਕੀ ਇਹ ਮਹਾਂ ਅਸਮੰਜਸ (Absurd) ਦਲੀਲ ਨਹੀਂ ਕਿ ਈਸ਼੍ਵਰ ਆਪ ਹੀ ਆਪਣੀ ਇਛਜਾ, ਇਰਾਦੇ ਤੇ ਨਕਸ਼ੇ ਅਨੁਸਾਰ ਮਰਦ ਨੂੰ ਕੁਦਰਤ ਦੀ ਰਾਹੀਂ, ਸਿਰ ਪੁਰ ਲੰਮੇ ਕੇਸ਼ ਦੇਵੇ, ਤੇ ਆਪ ਹੀ, ਕੁਦਰਤ ਦੀ ਰਾਹੀਂ, ਉਸ ਨੂੰ ਸਿਖਾਵੇ ਕਿ ਸਿਰ ਪੁਰ ਲੰਮੇ ਕੇਸ਼ ਰੱਖਣੇ ਉਸ ਲਈ ਸ਼ਰਮ ਦਾ ਬਾਇਸ ਹਨ? ਕੁਦਰਤ ਸ਼ਬਦ ਦਾ ਪ੍ਰਯੋਗ ਸਾਰੇ ਪੁਰਾਣੇ ਅਹਿਦ ਨਾਮੇ (Bible) ਵਿਚ ਇਕ ਵੇਰ ਵੀ ਨਹੀਂ ਆਇਆ, ਨਵੇਂ ਅਹਿਦਨਾਮੇ (New Testament) ਵਿਚ ਵੀ ਇਹ ਚਵ੍ਹਾਂ ਹੀ ਇੰਜੀਲਾਂ (Gospels of Mathew, Mark, Luke ਤੇ John) ਵਿਚ ਕਿਧਰੇ ਨਜ਼ਰ ਨਹੀਂ ਆਉਂਦਾ, ਫਿਰ ਨਾ ਹੀ ਇਹ ਰਸੂਲਾਂ ਦੇ ਐਮਾਲ- ਨਾਮੇ ਯਾ ਕਰਤੱਬ (Acts of the Apostles) ਵਿਚ, ਤੇ ਨਾ ਹੀ ਯੂਹੰਨਾ ਦੇ ਪ੍ਰਕਾਸ਼ (Johan's Revelation) ਵਿਚ ਕਿਤੇ ਦਿੱਸਦਾ ਹੈ, ਇਹ ਤਾਂ ਦਸ ਵੇਰ ਕੇਵਲ ਪਾਲ ਦੇ ਪੱਤ੍ਰਾਂ (Epistles) ਵਿਚ, ਇਕ ਵੇਰ ਜੇਮਜ਼ ਦੇ ਇੱਕ ਪੱਤ੍ਰ ਵਿਚ, ਤੇ ਇਕ ਵੇਰ ਪੀਟਰ ਦੇ ਇਕ ਪੱਤ੍ਰ ਵਿਚ ਆਇਆ ਹੈ। ਏਦਾਂ ਹੀ ਕੁਦਰਤ (natural) ਸ਼ਬਦ ਕੇਵਲ ਇਕ ਵੇਰ ਪੁਰਾਣੇ ਅਹਿਦਨਾਮੇ (Bible : Deuteronomy, 347) ਵਿਚ, ਛੇ ਵੇਰ ਪਾਲ ਦੇ ਪੱਤ੍ਰਾਂ ਵਿਚ, ਇਕ ਵੇਰ ਜੇਮਜ਼ ਦੇ ਇਕ ਪਤ੍ਰ ਵਿਚ, ਤੇ ਇਕ ਵੇਰ ਪੀਟਰ ਦੇ ਇਕ ਪੱਤ੍ਰ ਵਿਚ ਆਇਆ ਹੈ, ਕੁਦਰਤੀ ਤੌਰ ਪਰ

---

*ਕੁਦਰਤ ਦਾ ਹਕੀਕੀ ਤਸੱਵਰ ਪਲੇਟੋ ਤੇ ਅਰਿਸਟਾਟਲ ਨੂੰ ਸੀ, ਜੋ ਪਾਲ ਤੋਂ ਚਾਰ ਸੌ, ਤੇ ਸਾਢੇ ਤਿੰਨ ਸੌ, ਸਾਲ ਪਹਿਲਾਂ ਕੁਦਰਤ ਨੂੰ ਇਉਂ ਅਨੁਭਵ ਸਨ:-

*Plato and Aristotle adopted a teleological theory of nature, "God and Nature, Aristotle says, do nothing without a purpose ; Nature always strives to realise perfection ; of her productions we may say with truth, and far more truly than of those of art, that there is nothing accidental in them, but that everything has its own purpose ; it is, indeed, this very prominence of design in nature which constitutes the beauty of her creations and the charm with which even the least of them repay investigation." (Zeller's Aristotle and the Earlier Peripatetics, Vol, 1,p. 471.) "Nature, like a judicious manager, gives to each the instrument it can use," (The same book, Vol. 2, p. 10-11. London : 1897 Ed.) ਨੋਟ-ਨਵੇਂ ਅਹਿਦਨਾਮੇ ਦੇ (New Testament) ਯੂਨਾਨੀ ਹਵਾਲਿਆਂ ਲਈ ਦੇਖੋ, The Englishman's Greek New Testament, 3rd. Ed., London : Samuel Bagster and Sons, Ltd, 15, Paternoster Row.*

(Naturally) ਕੇਵਲ ਇਕ ਵੇਰ ਪਾਲ ਦੇ ਇਕ ਪੱਤ੍ਰ ਵਿਚ, ਤੇ ਇਕ ਵੇਰ ਜੂਡ (Jude) ਦੇ ਪਤ੍ਰ ਵਿਚ ਆਇਆ ਹੈ, ਪਰ (ਇੰਜੀਲ ਵਿਚ) ਇਹਨਾਂ ਵੀ ਸਾਰੇ ਵਾਕਾਂ ਵਿਚ 'ਕੁਦਰਤ' ਸ਼ਬਦ ਈਸ਼ਵਰ ਦੀ ਉਤਪਾਦਕ ਸ਼ਕਤੀ ਦਾ ਸੂਚਕ ਬਿਲਕੁਲ ਨਹੀਂ, ਭਾਵ ਇਹਨਾਂ ਵਾਕਾਂ ਵਿਚ ਵੀ ਕੁਦਰਤ ਤੋਂ ਮੁਰਾਦ ਕਿਧਰੇ ਤਾਂ ਸਰੀਰਿਕ ਹੈ, ਕਿਧਰੇ ਫ਼ਿਤਰਤ, ਕਿਧਰੇ ਸੁਭਾਵਿਕ ਤੇ ਕਿਧਰੇ ਪੈਦਾਇਸ਼ੀ ਫਿਰ, (ਇੰਜੀਲ ਵਿਚ) ਇਹ ਵੀ ਨਿਯਮ ਨਹੀਂ ਕਿ ਉਪ੍ਰੋਕਤ ਵਾਕਾਂ ਵਿਚ ਹਰ ਥਾਂ ਯੂਨਾਨੀ ਫੀਸਿਸ ਹੀ ਦਾ ਤਰਜਮਾ ਕੁਦਰਤ (ਯਾਨੇ Nature) ਕੀਤਾ ਹੋਵੇ, ਬਲਕਿ ਜਿਥੇ ਯੂਨਾਨੀ ਵਿਚ ਜੈਨੇਸਿਓਸ <u>(GENESEOS)</u> ਸ਼ਬਦ ਪਿਆ ਹੈ, ਅਰ ਜੋ ਜੈਨੇਸਿਸ <u>(GENESIS)</u> Birth, Generation) ਦਾ ਸੰਬੰਧ ਕਾਰਕ (ਸ਼ਸ਼ਠੀ ਵਿਭਗਤੀ=Genitive ਅਰਥਾਤ Possessive Case) ਹੈ, ਅਰ ਜਿਸ ਦੇ ਅਸਲੀ ਅਰਥ 'ਜਨਮ ਦਾ' (of Birth) ਹਨ, ਉਥੇ ਵੀ (ਬਜਾਏ) 'ਜਨਮ ਦਾ' (of Birth) ਦੀ ਥਾਈਂ, ਕੁਦਰਤ ਦਾ (of Nature) ਅਰਥ ਕੀਤੇ ਹਨ; ਅਰ, ਫਿਰ (See, James, 3.7), ਜਿੱਥੇ ਯੂਨਾਨੀ ਵਿਚ ਫ਼ੀਸਿਸ ਦੇ ਅਰਥ ਕੁਦਰਤ (Nature) ਚਾਹੀਏ, ਉਥੇ ਇਸ ਦੇ ਅਰਥ (ਪੰਜਾਬੀ ਅੰਜੀਲ ਵਿਚ) ਜ਼ਾਤ (ਅੰਗਰੇਜ਼ੀ ਵਿਚ Species) ਕੀਤੇ ਹਨ।



# 14.

ਤਾਂ ਤੇ ਇਕ ਇਨਸਾਫ਼-ਪਸੰਦ, ਬਾਰੀਕ ਬੀਨ, ਤੇ ਬੇਤਅੱਸਬ ਵਿਦ੍ਵਾਨ ਨੂੰ ਸਾਫ਼ ਨਜ਼ਰ ਆ ਸਕਦਾ ਹੈ ਕਿ ਈਸ਼੍ਵਰ ਦੀ ਉਤਪਾਦਕ ਸ਼ਕਤੀ ਦੇ ਅਰਥਾਂ ਵਿਚ ਕੁਦਰਤ ਸ਼ਬਦ ਤੋਂ ਵਾਕਫ਼ੀਅਤ, ਨਾ ਤਾਂ ਪ੍ਰਾਚੀਨ ਯਹੂਦੀਆਂ ਨੂੰ ਸੀ, ਨਾ ਹੀ ਹਜ਼ਰਤ ਮਸੀਹ ਤੇ ਉਹਨਾਂ ਦੇ ਸਾਥੀਆਂ ਨੂੰ। ਇਹ ਤਾਂ, ਮਸੀਹ ਦੀ ਮ੍ਰਿਤੂ ਮਗਰੋਂ, ਪਾਲ, ਪੀਟਰ, ਜੇਮਜ਼ ਆਦਿਕ ਪੁਰ *ਯੂਨਾਨੀ ਤਾਲੀਮ ਦਾ ਅਸਰ ਸੀ ਕਿ ਉਹਨਾਂ ਨੂੰ ਇਸ ਦੀ ਵਾਕਫ਼ੀਅਤ ਹੋਈ ਤੇ ਉਹਨਾਂ ਨੇ ਇਸ ਦਾ ਕੁਪ੍ਰਯੋਗ ਕੀਤਾ। ਇਸ ਤੋਂ ਇਹ ਵੀ ਪੂਰੀ ਤਰ੍ਹਾਂ ਨਿਸ਼ਚਿਤ ਹੋ ਜਾਂਦਾ ਹੈ ਕਿ ਇਹਨਾਂ ਲਿਖਾਰੀਆਂ ਦੀਆਂ ਰਚਨਾਵਾਂ ਕੇਵਲ ਮਨੁੱਖੀ ਬੁੱਧੀ ਦਾ ਪ੍ਰਸਤਾਰ ਹਨ, ਇਲਹਾਮ (Inspiration, Revelation) ਦਾ ਪਰਿਣਾਮ ਨਹੀਂ, ਫਿਰ, ਨਾਲ ਦੀ ਨਾਲ ਇਸ ਤੋਂ ਇਕ ਹੋਰ ਰਾਜ਼ ਵੀ ਖੁਲ੍ਹ ਜਾਂਦਾ ਹੈ ਕਿ ਜਿਨ੍ਹਾਂ ਜਮਾਤਾਂ ਦੇ ਧਾਰਮਿਕ ਗ੍ਰੰਥਾਂ ਵਿਚ ਕੁਦਰਤ ਸ਼ਬਦ ਹੀ ਗ਼ਾਇਬ ਹੈ ਉਹਨਾਂ ਵਿਚ ਵਿਸ਼੍ਵ ਰਚਨਾ (Cosmology)

---

★ *"Christianity grew and developed in the Graeco-Roman world of the Mediterranean, it breathed a purely Greek atmosphere, and absorbed an exclusively Greek culture. Gradually, as it spread from the shores into the hinterland, it began to make use of various vernaculars, but in all such cases the vernacular speech as used by Christians is full of Greek loan-words and the literature is dominated by Greek models and saturated by Greek influence : even the early Roman Church was Greek speaking. The Christian writers of the second century show us a purely Hellenistic Christianity and the books of the Old Testament were familiar only in their Greek translations. In this Hellenistic atmosphere and within the borders of the Roman Empire, the Catholic Church gradually developed its organization and theology on Graeco-Roman lines, its organization copied from the civil administration of the empire, its theology built up on the philosophy then current in the Hellenistic (i.e. Greek) world." (Arabia Before Muhammad, by De Lacy O' Leary, D.D., London : Kegan Paul, Trench & co., Ltd. 1927, pp. 126-27)*

ਦਾ ਫ਼ਲਸਫ਼ਾ ਕਿੰਨਾ ਕੁ ਹੋਣਾ ਹੈ। ਕੁਰਾਨ ਸ਼ਰੀਫ਼ ਦੀ ਰਚਨਾ ਦੇ ਵੀ ਵੱਡੇ ਵਸੀਲੇ ਚੂੰਕਿ ਯਹੂਦੀਆਂ ਤੇ ਈਸਾਈਆਂ ਦੇ ਧਾਰਮਿਕ ਗ੍ਰੰਥ ਹੀ ਹਨ, ਇਸ ਲਈ ਕੁਰਾਨ ਵਿਚ ਵੀ ਕੁਦਰਤ ਸ਼ਬਦ ਦਾ ਅਭਾਵ ਹੈ, ਹਾਲਾਂਕਿ ਇਸ ਪਵਿੱਤ੍ਰ ਪੁਸਤਕ ਵਿਚ ਕਾਦਿਰ (ਤਾਕਤ ਵਾਲਾ), ਕਾਦਿਰੂਨ (ਤਾਕਤ ਵਾਲੇ), 'ਕਾਦਿਰੀਨ, ਕਦੀਰ ਤੇ ਕਦੀਰਨ ਸ਼ਬਦ ਤਾਕਤਵਰ ਦੇ ਅਰਥਾਂ ਵਿਚ ਵਰਤੇ ਹੋਏ ਮੌਜੂਦ ਹਨ। ਜਿਸ ਸ਼ਬਦ ਦਾ ਤਰਜਮਾ ਕੁਰਾਨ ਦੇ ਅੰਗ੍ਰੇਜ਼ੀ ਟੀਕਾਕਾਰਾਂ ਨੇ Nature (ਕੁਦਰਤ) ਕੀਤਾ ਹੈ, ਉਹ ਅਰਬੀ ਕੁਰਾਨ ਵਿਚ ਫ਼ਿਤਰਤ (Instinct) ਹੈ। (ਦੇਖੋ, The Holy Quran, by Muhammad Ali, M.A., LL.B., Lahore, 2nd Ed. 1920, p. 794; i.e., 'ਅਲ ਰੂਮ', ਆਇਤ 30). ਪਰ ਫ਼ਿਤਰਤ ਪਰਮਾਤਮਾ ਦੀ ਉਤਪਾਦਕ ਸ਼ਕਤੀ ਦਾ ਨਾਮ ਨਹੀਂ ਸਗੋਂ ਇਹ ਤਾਂ ਉਸ ਗੁਣ ਯਾ ਸ੍ਵਭਾਵ ਦਾ ਨਾਮ ਹੈ ਜੋ ਕੁਦਰਤ ਵਲੋਂ ਹਰ ਜੀਵ ਨੂੰ, ਆਪਣੀ ਵਿਸ਼ੇਸ਼ ਸ਼ਰੇਣੀ (Species) ਦੇ ਕਾਰਨ, ਜਨਮ ਤੋਂ ਹੀ ਪ੍ਰਾਪਤ ਹੁੰਦਾ ਹੈ। ਅਰ ਜੋ ਕਿਸੇ ਪ੍ਰਕਾਰ ਵੀ ਯਤਨ ਦੁਆਰਾ, ਨਾ ਤਾਂ ਪੂਰੀ ਤਰ੍ਹਾਂ ਦੂਰ ਹੋ ਸਕਦਾ ਹੈ, ਅਰ ਨਾ ਹੀ ਪੂਰੀ ਤਰ੍ਹਾਂ ਬਦਲ ਸਕਦਾ ਹੈ, ਅੰਗ੍ਰੇਜ਼ੀ ਵਿਚ ਇਸ ਨੂੰ (INSTINCT) 'ਤੇ ਗੁਰਬਾਣੀ ਅਰ ਸੰਸਕ੍ਰਿਤ ਵਿਚ ਸਹਿਜ (Born or produced together, congenital, innater, inherent, co-existent) ਕਿਹਾ ਹੈ।

ਬੱਸ, ਹਰ ਵਿਚਾਰ-ਦ੍ਰਿਸ਼ਟੀ ਤੋਂ ਏਹੋ ਸਿੱਧ ਹੁੰਦਾ ਹੈ ਕਿ ਪਾਲ ਦੇ ਲੰਮੇ ਵਾਲਾਂ ਦੇ ਵਿਰੁੱਧ ਉਪ੍ਰੋਕਤ ਵਾਕ, ਨਾ ਤਾਂ ਹਜ਼ਰਤ ਮਸੀਹ ਦੀ ਤਾਲੀਮ ਅਨੁਸਾਰ ਤੇ ਨਾ ਉਹਨਾਂ ਦੀ ਜ਼ਾਤੀ ਸੂਰਤ ਮੂਰਤ ਅਨੁਸਾਰ, ਅਰ ਨਾ ਕੁਦਰਤ (God's Generative Power) ਦੇ ਨਿਯਮਾਂ ਅਨੁਸਾਰ ਹਨ, ਬਲਕਿ ਕੁਦਰਤ ਦਾ ਸ਼ਬਦ ਉਸ ਨੇ ਬਿਲਕੁਲ ਹੀ ਭੱਦੇ ਤੇ ਮੋਟੇ, ਬਜ਼ਾਰੀ, ਅਰਥਾਂ ਵਿਚ ਵਰਤਿਆ ਹੈ, ਉਸ ਦਾ ਭਾਵ ਲੰਮੇ ਕੇਸ਼ਾਧਾਰੀ ਕਾਰਿੰਥ ਨਿਵਾਸੀਆਂ ਨੂੰ ਉਪ੍ਰੋਕਤ ਵਾਕ ਕਹਿਣ ਤੋਂ ਇਹ ਸੀ, ਕਿ "ਕੀ ਤੁਹਾਨੂੰ ਜ਼ਮਾਨੇ ਦੀ ਇਨਸਾਨੀ ਅਕਲ, ਯਾ ਰਸਮ, ਵੀ ਨਹੀਂ ਸਿਖਾਂਦੀ ਕਿ ਮਰਦ ਦੇ ਵਾਸਤੇ ਲੰਮੇ ਵਾਲ ਰੱਖਣੇ ਸ਼ਰਮ ਦਾ ਬਾਇਸ ਹਨ?" ਸੋ, ਜਿਹਾ ਕਿ ਕਈ ਟਿਪਣੀਆਂ ਵਿਚ ਪ੍ਰਮਾਣੀਕ ਹਵਾਲਿਆਂ ਦੁਆਰਾ ਦੱਸਿਆ ਜਾ ਚੁਕਾ ਹੈ, ਪਾਲ ਨੇ ਗ਼ੈਰ ਯਹੂਦੀਆਂ ਤੇ ਯੂਰਪੀਨਾਂ ਨੂੰ ਆਪਣੇ ਅਨੁਯਾਈ ਬਣਾਉਣ ਦੀ *ਹਵਸ ਵਿਚ ਮੂਲ ਈਸਾਈ ਮਤ ਦੇ ਉਲਟ ਅਨੇਕਾਂ

---

*ਇਸ ਪ੍ਰਥਾਇ ਫ਼ਰਾਂਸ ਦਾ ਜਗਤ ਪ੍ਰਸਿੱਧ ਯਹੂਦੀ ਮਹਾਂ ਵਿਦ੍ਵਾਨ ਜੇਮਜ਼ ਡਾਰਮੈਸਟੀਟਰ ਲਿਖਦਾ ਹੈ:*

*"The Bible (i.e. Old Testament) is not responsible for the partial miscarriage of Christianity, due to the compromises made by its organizers, who, in their too great zeal to conquer and convert Paganism, were themselves converted by it." (Selected Essays of James Darmesteter-translations from the French by Helen B, Jastrow-London; Longmans, Green & Co, 1895., p. 275)*

ਹੀ ਵਾਕ ਉਚਰੇ ਤੇ ਉਹਨਾਂ ਵਿਚੋਂ ਹੀ ਇਹ ਮਰਦਾਂ ਦੇ ਲੰਮੇ ਵਾਲਾਂ ਦੇ ਵਿਰੁੱਧ ਉਪਦੇਸ਼ ਵੀ ਸੀ। ਕਿੱਡੀ ਹੈਰਾਨੀ ਦੀ ਗੱਲ ਹੈ ਕਿ ਐਪਿਕਟੀਟਸ, ਜਿਸ ਨੇ ਰੱਬ ਦਾ ਪੈਗੰਬਰ ਯਾ ਰੱਬ ਦੇ ਪੁੱਤਰ ਦਾ ਰਸੂਲ, ਹੋਣ ਦਾ ਦਾਹਵਾ ਨਹੀਂ ਕੀਤਾ, ਉਹ ਤਾਂ ਕੇਸ਼ਾਂ ਨੂੰ ਤੇ ਸਾਬਤ ਸੂਰਤ ਨੂੰ ਕੁਦਰਤ ਦੀ ਅਜ਼ੀਮ ਬਖਸ਼ਸ਼ ਦੱਸੇ, ਪਰ ਪਾਲ ਜੋ ਰੱਬ ਦਾ ਭਗਤ ਹੋਣ ਦਾ ਦਾਹਵਾ ਕਰੇ ਤੇ ਰੱਬ ਦੇ ਪੁੱਤਰ ਦਾ ਰਸੂਲ ਹੋਣ ਦਾ ਤੁਰਮ ਵਜਾਏ, ਉਹ ਇਹਨਾਂ ਕੁਦਰਤੀ ਬਖਸ਼ਸ਼ਾਂ ਨੂੰ *ਸ਼ਰਮ ਦਾ ਬਾਇਸ ਦੱਸੇ। ਹਾਲਾਂਕਿ ਦੋਵੇਂ ਤਕਰੀਬਨ ਇਕੋ ਹੀ ਸਮੇਂ ਵਿਚ ਹੋਏ ਹਨ (ਪਾਲ ਸੰਨ ੧ ਤੋਂ ੬੪ ਯਾ ੬੬ ਈਸਵੀ ਤੇ ਐਪਿਕਟੀਟਸ ਸੰਨ ੫੦ ਤੋਂ ੧੧੮ ਈਸਵੀ) ਪਾਲ ਕਾਰਿੰਥ ਦੇ ਆਮ ਸਾਦਾ ਲੋਹ ਨਵੀਨ ਈਸਾਈਆਂ ਨੂੰ, ਤੇ ਐਪਿਕਟੀਟਸ ਕਾਰਿੰਥ ਦੇ ਕਿਸੇ ਇਕ ਵਿਸ਼ੇਸ਼ ਅਮੀਰ ਵਿਦ੍ਵਾਨ ਨੌਜੁਆਨ ਨੂੰ, ਸੰਬੋਧਨ ਕਰ ਰਿਹਾ ਹੈ।



---

*ਵਿੱਦਿਤ ਹੋਵੇ ਕਿ ਅੰਗਰੇਜ਼ੀ ਤੇ ਵਰਤਮਾਨ ਬੋਲੀਆਂ ਦੀ ਇੰਜੀਲ ਵਿਚ, ਪਾਲ ਦੇ ਜਿਸ ਯੂਨਾਨੀ ਸ਼ਬਦ ਦਾ ਤਰਜਮਾ ਟੀਕਾਕਾਰਾਂ ਨੇ ਉਪ੍ਰੋਕਤ ਵਾਕ ਵਿਚ ਸ਼ਰਮ (Shame) ਕੀਤਾ ਹੈ, ਉਹ ਯੂਨਾਨੀ ਇੰਜੀਲ ਵਿਚ ਐਟੀਮੀਆ (ATIMIA) ਹੈ, ਜਿਸ ਦਾ ਅਰਥ ਹੈ ਬੇਇਜ਼ਤੀ, ਨਿਰਾਦਰ (Dishonour) ਤੇ ਇਹ ਸ਼ਰਮ ਤੋਂ ਵੀ ਕਿਤੇ ਵਧੀਕ ਮਕਰੂਹ ਹੈ, ਪਰ ਚੂੰਕਿ ਪਾਲ ਦੇ ਭਾਸ਼ਜਕਾਰ ਬੇਇੱਜ਼ਤੀ (Dishonour) ਸ਼ਬਦ ਨੂੰ ਕਿਸੇ ਤਰ੍ਹਾਂ ਵੀ ਜਾਇਜ਼ ਸਾਬਤ (Justify) ਕਰਨ ਦੇ ਸਮਰਥ ਨਹੀਂ ਸਨ, ਇਸ ਲਈ ਉਨ੍ਹਾਂ ਨੇ ਐਟੀਮੀਆ ਦਾ ਤਰਜਮਾ 'ਸ਼ਰਮ' ਕਰ ਦਿੱਤਾ ਹੈ ਤੇ ਫਿਰ ਸ਼ਰਮ ਨੂੰ ਪਾਲ ਦੇ 'ਰੱਬੀ ਕਲਾਮ' ਵਿਚ ਇਉਂ ਸਹੀ ਸਾਬਤ ਕਰ ਵਿਖਾਇਆ ਹੈ, ਸੋ ਪਾਠਕ ਜਨ ਜ਼ਰਾ, ਇਸ ਸੰਬੰਧ ਵਿਚ, ਇੰਜੀਲ ਦੇ ਭਾਸ਼ਜਕਾਰਾਂ ਦੀ 'ਗੂੜ੍ਹ ਵਿਚਾਰ' ਦਾ ਨਮੂਨਾ ਵੀ ਜ਼ਰੂਰ ਵੇਖ ਲੈਣ:-

*It is a shame unto him : because it makes him appear like a woman. God has made the two sexes different, and placed them, in different stations ; and a proper regard to him and one another requires that this difference should be seen in their apparel and deportment." The New Testament With Brief Notes and instructions: Containirg The References and Marginal Readings of the Pollyglot Bible, published by American Tract Society, 150, Nassau st., New York, p. 1324.*

ਕੋਈ ਇਸ ਰੱਬੀ ਕਲਾਮ ਦੇ ਅਕਲ ਲਤੀਫ਼ ਭਾਸ਼ਜਕਾਰ ਨੂੰ ਪੁੱਛੇ : ਜੀ, ਤੀਵੀਂ ਤੇ ਮਰਦ ਦੇ ਵਿਚਕਾਰ ਫ਼ਰਕ ਦਾ ਪਤਾ ਸਿਰ ਤੋਂ ਲਗਦਾ ਹੈ ਕਿ ਸ਼ਕਲ ਤੋਂ? ਸ਼ਕਲ ਨੂੰ ਤਾਂ ਤੁਸੀਂ (ਮਰਦ) ਸੌ ਫੀਸਦੀ, ਪੂਰੀ ਤਰ੍ਹਾਂ ਤੀਵੀਆਂ ਵਾਂਗ ਬਣਾ ਲੈਂਦੇ ਹੋ ਤੇ ਨਿੰਦਾ ਸਿਰ ਦੇ ਵਾਲਾਂ ਦੀ ਕਰਦੇ ਹੋ! ਕਾਸ਼, ਇਹ ਭਾਸ਼ਜਕਾਰ ਐਪਿਕਟੀਟਸ ਦੀਆਂ ਦਲੀਲਾਂ ਨੂੰ ਚੇਤੇ ਕਰਦਾ। ਪਾਲ ਦਾ ਇਹ ਪੱਤ੍ਰ (I Corinthians), ਜਿਸ ਦੇ ਵਾਕ (11.14.) ਦੀ ਮੈਂ ਆਲੋਚਨਾ ਕਰ ਰਿਹਾ ਹਾਂ, ਇੰਜੀਲ ਦਾ ਇਕ ਬੜਾ ਜ਼ਰੂਰੀ ਅੰਗ ਮੰਨਿਆ ਗਿਆ ਹੈ। ਇਸ ਪੱਤ੍ਰ ਦੇ ਮੂਲ ਨੇ 4 ਇੰਚ x 6 ਇੰਚ ਦੀ ਇੰਜੀਲ ਵਿਚ ਕੁਲ 19 ਪੰਨੇ ਮੱਲੇ ਹਨ, ਤਾਂ ਵੀ ਇਸ ਦਾ ਭਾਸ਼ਜ 6x8 ਇੰਚ ਦੀ ਪੁਸਤਕ ਵਿਚ ਪੂਰੇ ਸਵਾ ਚਾਰ ਸੌ ਪੰਨਿਆਂ ਪੁਰ ਮੁੱਕਾ ਹੈ।

(ਬਾਕੀ ਫੁਟ ਨੋਟ ਅਗਲੇ ਕਾਲਮ 'ਤੇ)

*(ਪਿਛਲੇ ਕਾਲਮ ਦਾ ਬਾਕੀ ਫੁਟ ਨੋਟ)*

*(ਦੇਖੋ The International Critical Commentary of 1 Corinthians, by Robertson and Plummer, published by T. & T. Clark, 14, Paternoster Square, London : 1911.)*

*ਸਾਡੇ ਜਿਨ੍ਹਾਂ ਪ੍ਰਚਾਰਕਾਂ (Missionaries) ਨੇ ਵਿਦੇਸ਼ਾਂ ਵਿਚ (ਵਿਸ਼ੇਸ਼ ਕਰਕੇ ਯੂਰਪ ਤੇ ਅਮਰੀਕਾ ਵਿਚ) ਰੂਹਾਨੀ ਤੇ ਜਿਸਮਾਨੀ, ਦੋਹਾਂ ਦ੍ਰਿਸ਼ਟਕੋਨਾਂ ਤੋਂ ਸਿਰ ਦੇ ਕੁਦਰਤੀ ਲੰਮੇ ਕੇਸਾਂ ਦੀ ਗੌਰਵਤਾ ਤੇ ਮਹੱਤਤਾ ਸਿੱਧ ਕਰਨੀ ਹੈ, ਉਹਨਾਂ ਲਈ ਅਤਿ ਆਵਸ਼ਜਕ ਹੈ ਕਿ ਉਹ ਪਾਲ ਦੇ ਇਸ ਪੱਤ੍ਰ ਦਾ ਇਹ ਮਹਾਂ ਭਾਸ਼ਜ ਪੜ੍ਹਨ ਤੇ ਇਸ ਦੇ 226 ਤੋਂ 236 ਪੰਨਿਆਂ ਦਾ ਚੰਗੀ ਤਰ੍ਹਾਂ ਖੰਡਨ ਕਰਨਾ ਸਿੱਖਣ, ਕਿਉਂ ਜੋ ਜਿੱਥੇ ਸਤਿਗੁਰਾਂ ਦੇ ਸਿਦਕੀ ਤੇ ਨੇਮੀ ਸਿੰਘਾਂ ਲਈ, ਮਸੀਹ ਦੇ ਭਗਤਾਂ ਨੂੰ ਸਿੰਘ ਸਜਾ ਲੈਣਾ ਸੰਭਵ ਹੈ, ਉਥੇ ਪਾਲੀਨ ਪਾਦਰੀਆਂ ਦੇ ਹੇਤ੍ਵਾਭਾਸਾਂ (Fallacious Arguments) ਦੁਆਰਾ, ਢਿੱਲੜ ਕੇਸਾਧਾਰੀਆਂ ਦਾ ਭਰਮਾਇਆ ਜਾਣਾ ਵੀ ਅਸੰਭਵ ਨਹੀਂ। ਮਸੀਹ ਦੀ ਪ੍ਰਸਿੱਧ ਤਸਵੀਰ ਜੋ ਬਿਲਕੁਲ ਹੀ ਕੇਸਾਧਾਰੀ ਸਿੱਖ ਦੀ ਸਿਮ੍ਰਤੀ ਕਰਾਂਦੀ ਹੈ, ਮੁਨਕਾਚੀ (Mihaly Munkacsy : Real name Michael Lieb, Hungarian painter, 1844--1900.) ਦੀ ਬਣੀ ਹੋਈ ਹੈ। (ਜਿਸ ਦੇ ਫੋਟੋ ਪ੍ਰਿੰਟ ਲਈ ਦੇਖੋ, His Glorious Appearing : An Exposition of Mathew Twenty Four, Illustrated, by International Tract Society, Limited; 451. Holloway Road, London, N. 1901.*

*ਇਸ ਵਿਚ ਪਾਂਟੀਅਸ ਪਾਈਲੇਟ ਰੋਮਨ ਗਵਰਨਰ ਦੇ ਸਾਹਮਣੇ ਮਸੀਹ ਖੜਾ ਹੈ, ਤੇ ਇਸ ਪਰ ਮੁਕੱਦਮਾ ਚਲਾਉਣ ਵਾਲੇ, ਮੰਦਰ ਦੇ ਮੁਖੀ ਯਹੂਦੀ ਮਹੰਤ, ਇਰਦ-ਗਿਰਦ ਖੜੇ ਤੇ ਬੈਠੇ ਹਨ, ਤੇ ਮੁਕੱਦਮਾ ਚਲ ਰਿਹਾ ਹੈ।*

# 15.

ਪਰ ਪਾਲ ਦੇ ਮਨ ਮੰਦਰ ਵਿਚ ਮਨੁੱਖੀ ਬੁੱਧੀ ਦਾ ਦੀਵਾ ਟਿਮਟਿਮਾ ਰਿਹਾ ਸੀ ਤੇ ਹੰਕਾਰ ਉਸ ਦੇ ਮੰਦਰ ਦੀ ਵੇਦੀ ਦਾ ਪੁਜਾਰੀ ਸੀ, ਜਦ ਕਿ ਐਪਿਕਟੀਟਸ ਦੇ ਮਨ ਮੰਦਰ ਵਿਚ ਬਿਬੇਕ ਦਾ ਪ੍ਰਕਾਸ਼ ਸੀ ਤੇ ਵਾਹਿਗੁਰੂ ਦੀ ਸਰਬ ਵਿਆਪਕਤਾ ਦਾ ਸਾਖਿਆਤ ਤੇ ਅਡੋਲ ਅਨੁਭਵ ਉਸ ਦੇ ਮੰਦਰ ਦਾ ਪੁਨੀਤ ਪੁਜਾਰੀ ਸੀ। ਐਸੀ ਦਸ਼ਾ ਵਿਚ ਭਲਾ ਕਿਵੇਂ ਸੰਭਵ ਸੀ ਕਿ ਪਾਲ ਨੂੰ ਕੁਦਰਤ ਦੀ ਸ਼ਾਨ ਦਾ ਜਲਵਾ ਦਿੱਸਦਾ ! ਉਸ ਦਾ ਧਿਆਨ ਤਾਂ ਸਮਾਜਿਕ ਰਸਮਾਂ ਰਿਵਾਜਾਂ ਤੇ ਸੰਸਾਰਿਕ ਖ਼ੂਬਸੂਰਤੀ, ਬਦਸੂਰਤੀ ਵਲ ਚੱਕਰ ਲਗਾ ਰਿਹਾ ਸੀ। ਪਰ ਕੀ ਮਨੁੱਖੀ ਸਰੀਰ ਦੇ ਕਿਸੇ ਅੰਗ ਦਾ, ਯਾ ਕਿਸੇ ਹੋਰ ਜੀਵ ਦੇ ਸਰੀਰਿਕ ਅੰਗਾਂ ਦਾ; ਯਾ ਕਿਸੇ ਛੋਟੇ ਤੋਂ ਛੋਟੇ ਤੇ ਵੱਡੇ ਤੋਂ ਵੱਡੇ, ਪੰਚ ਭੌਤਿਕ ਜੜ੍ਹ ਪਦਾਰਥ ਦਾ, ਯਥਾਰਥ ਗਿਆਨ, ਸਾਨੂੰ ਕਦੇ ਵੀ ਪ੍ਰਾਪਤ ਹੋ ਸਕਦਾ ਹੈ ਜਦ ਤਕ ਕਿ ਅਸੀਂ ਪਹਿਲਾਂ ਕੁਦਰਤ ਦੀ ਰਾਹੀਂ ਕਾਦਰ ਨਾਲ ਸਚੇਤ ਜੋੜ ਨਾ ਜੋੜੀਏ? ਕਦੇ ਨਹੀਂ ! ਜਿਸ ਨੂੰ ਕੁਦਰਤ ਦੀ ਸ਼ਾਨ ਦਾ ਅਨੁਭਵ ਨਹੀਂ, ਉਹ ਤ੍ਰੈਕਾਲ ਕਾਦਰ ਦੀ ਸ਼ਾਨ ਨੂੰ ਪਛਾਣਨ ਦੇ ਯੋਗ ਨਹੀਂ! ਜਿਸ ਨੇ ਕੁਦਰਤ ਦੀ ਹਕੀਕਤ ਨੂੰ ਨਹੀਂ ਸਮਝਿਆ, ਉਸ ਨੇ ਕਾਦਰ ਦੀ ਹਕੀਕਤ ਨੂੰ ਕੀ ਸਮਝਣਾ ਹੈ ! ਜੋ ਕੁਦਰਤ ਦੀ ਅਨੰਤਤਾ ਦੇ ਵਿਸਮਾਦ ਨਾਲ ਯਕਸੂ ਨਹੀਂ ਹੋਇਆ, ਉਸ ਨੇ ਕਾਦਰ ਦੀ ਅਨੰਤਤਾ ਦੇ ਵਿਸਮਾਦ ਨਾਲ ਯਕਸੂ ਕੀ ਹੋਣਾ ਹੈ! ਪਰ ਜਿਸ ਨੇ ਕੁਦਰਤ ਦੇ ਅਮੀਕ ਰਾਜ਼ ਦਾ ਸਪਸ਼ਟ ਸ਼ਬਦਾਂ ਵਿਚ ਗੀਤ ਗਾਇਆ ਹੈ, ਉਹ ਕਾਦਰ ਦੀ ਹਮਦੋ ਸਨਾ ਦਾ ਵੀ ਗੀਤ ਗਾਣਾ ਖ਼ੂਬ ਜਾਣਦਾ ਹੈ:-

*"ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ॥*
*ਕੁਦਰਤਿ ਪਾਤਾਲੀ ਆਕਾਸੀ ਕੁਦਰਤਿ ਸਰਬ ਆਕਾਰੁ॥*
*ਕੁਦਰਤਿ ਵੇਦ ਪੁਰਾਣ ਕਤੇਬਾ ਕੁਦਰਤਿ ਸਰਬ ਵੀਚਾਰੁ॥*
*ਕੁਦਰਤਿ ਖਾਣਾ ਪੀਣਾ ਪੈਨ੍ਹਣੁ ਕੁਦਰਤਿ ਸਰਬ ਪਿਆਰੁ॥*
*ਕੁਦਰਤਿ ਜਾਤੀ ਜਿਨਸੀ ਰੰਗੀ ਕੁਦਰਤਿ ਜੀਅ ਜਹਾਨ॥*

*ਕੁਦਰਤਿ ਨੇਕੀਆ ਕੁਦਰਤਿ ਬਦੀਆ ਕੁਦਰਤਿ ਮਾਨੁ ਅਭਿਮਾਨੁ॥*
*ਕੁਦਰਤਿ ਪਉਣੁ ਪਾਣੀ ਬੈਸੰਤਰੁ ਕੁਦਰਤਿ ਧਰਤੀ ਖਾਕੁ॥*
*ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ॥*
*ਨਾਨਕ ਹੁਕਮੈ ਅੰਦਰਿ ਵੇਖੈ ਵਰਤੈ ਤਾਕੋ ਤਾਕੁ॥"*

*(ਆਸਾ ਮ: ੧, ਵਾਰ ਪੰ: ੪੬੪)*

ਕੀ ਕੁਦਰਤਿ ਦੀ ਅਜ਼ੀਮ ਸ਼ਾਨ ਵਿਚ, ਜਗਤ ਦੇ ਕਿਸੇ ਵੀ ਪੀਰ, ਪੈਗ਼ੰਬਰ ਯਾ ਔਲੀਆ ਨੇ, ਕਿਸੇ ਵੀ ਪੁਰਾਣੀ ਯਾ ਨਵੀਂ ਬੋਲੀ ਵਿਚ, ਇਹ (ਉਪਰੋਕਤ) ਅਪਾਰ ਓਜਸ ਪ੍ਰਗਟਾਇਆ ਹੈ? ਪਾਲ ਦੇ ਪਾਠਕਾਂ ਤੇ ਮੁਰੀਦਾਂ ਨੂੰ ਇਸ ਅਪਾਰ ਓਜਸ ਦਾ ਅੰਦਾਜ਼ਾ ਉਦੋਂ ਹੀ ਕਦੇ ਲਗੇਗਾ ਜਦੋਂ ਯੂਰਪ ਤੇ ਅਮਰੀਕਾ ਨਿਵਾਸੀਆਂ ਨੂੰ ਇਹ ਬਾਣੀ ਮੂਲ ਵਿਚ ਪੜ੍ਹਨੀ ਨਸੀਬ ਹੋਵੇਗੀ, ਅਥਵਾ, ਜਦੋਂ ਕਦੇ ਉਹਨਾਂ ਨੂੰ ਇਹ ਨਾਦ ਸੁਰੀਲੀ ਯੂਨਾਨੀ ਤੇ ਲਾਤੀਨੀ ਵਿਚ ਸੁਣਾਈ ਦੇਵੇਗਾ। ਅੰਗਰੇਜ਼ੀ, ਫ਼ਰਾਂਸੀਸੀ, ਜਰਮਨ ਆਦਿਕ, ਤੁੱਛ ਵਰਤਮਾਨ ਬੋਲੀਆਂ ਇਸ ਇਲਾਹੀ ਨਾਦ ਨੂੰ ਸੁਣਾਉਣ ਲਈ ਯੁਕਤ ਨਹੀਂ! 'ਕੁਦਰਤ' ਨੂੰ ਸ੍ਰੀ ਗੁਰੂ ਨਾਨਕ ਦੇਵ ਨੇ ਅਜ਼ਮਤ ਦਾ ਉੱਚ ਤੋਂ ਉੱਚ ਦਰਜਾ ਬਖਸ਼ਿਆ ਹੈ। ਹਾਂ ਜੀ, ਇਸ ਨੂੰ ਉਹਨਾਂ ਨੇ 'ਸਤਿ' (ਸਤਜ) ਮੰਨਿਆ ਹੈ, ਯਥਾ:-

*"ਸਚੀ ਤੇਰੀ ਸਿਫਤਿ ਸਚੀ ਸਾਲਾਹ॥ ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹ॥"*

*(ਵਾਰ ਆਸਾ ਮ: ੧, ਪੰ: ੪੬੩)*

ਹਾਂ ਜੀ, ਕੁਦਰਤ ਅਸਚਰਜਤਾ ਦੀ ਭੂਲ ਭੁਲਾਈਆਂ ਹੈ, ਇਸ ਦਾ ਇਕ ਸਿਰਾ ਰਚਨਾ ਹੈ ਤੇ ਦੂਜਾ ਸਿਰਾ ਰਚਨਹਾਰ ਹੈ! ਤਾਂ ਹੀ! ਤਾਂ ਇਸ ਦਾ ਪਾਰ ਪਾਉਣਾ ਮਾਨਵੀ ਬੁੱਧੀ ਦੀ ਸ਼ਕਤੀ ਤੋਂ ਬਹੁਤ ਪਰ੍ਹੇ ਹੈ। ਕੁਦਰਤ ਕਾਦਰ ਵਿਚ ਓਤਪ੍ਰੋਤ ਹੈ। ਇਹ ਸਰਗੁਣ ਬ੍ਰਹਮ ਦਾ ਸ਼ਿੰਗਾਰ ਭਵਨ ਹੈ, ਦਰਬਾਰ ਮਹਿਲ ਹੈ, ਤਖਤ ਹੈ, ਆਸਣ ਹੈ।

*"ਬਲਿਹਾਰੀ ਕੁਦਰਤਿ ਵਸਿਆ ਤੇਰਾ ਅੰਤੁ ਨ ਜਾਈ ਲਖਿਆ॥"*

*(ਆਸਾ ਮ: ੧, ਪੰ: ੪੬੯)*

*"ਕੁਦਰਤਿ ਤਖਤੁ ਰਚਾਇਆ ਸਚਿ ਨਿਬੇੜਣਹਾਰੋ॥"*

*(ਵਡ ਮ: ੧, ਪੰ: ੫੮੦)*

*"ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥"*

*(ਆਸਾ, ਵਾਰ ਮ: ੧, ਪੰ: ੪੬੩)*

ਨੂਤਨ ਕਾਲ ਵਿਚ ਇੰਗਲਿਸਤਾਨ ਦੇ ਅਤਿ ਡੂੰਘੇ ਤੇ ਚਮਤਕਾਰੀ ਵਿਦਵਾਨ

*ਜਾਨ ਸਟੂਅਰਟ ਮਿੱਲ (ਈਸਵੀ ਸੰਨ ੧੮੦੬-੧੮੭੩) ਨੇ ਕੁਦਰਤ ਦੇ ਫ਼ਲਸਫ਼ੇ ਤੇ ਕਾਫ਼ੀ ਲੰਮਾ ਲੇਖ ਲਿਖਿਆ, ਪਰ ਸਾਰੇ ਹੀ ਬੀਤੇ ਸਮੇਂ ਵਲ ਯਥਾ ਸੰਭਵ ਝਾਤੀ ਮਾਰਨ ਪੁਰ ਉਸ ਨੂੰ ਕੋਈ ਵੀ ਐਸਾ ਰਹਿਬਰ ਨਾ ਦਿੱਸਿਆ ਜੋ ਕੁਦਰਤ ਦੇ ਭੇਦ ਵਿੱਚ ਪ੍ਰਵੇਸ਼ਿਤ ਹੋਣ ਲਈ ਉਸ ਨੂੰ ਕੋਈ ਤਸੱਲੀ-ਬਖ਼ਸ਼ ਰਾਹ ਦੱਸਦਾ।

ਕਾਸ਼ ! ਉਹ ਸ੍ਰੀ ਗੁਰੂ ਨਾਨਕ ਦੇਵ ਦੇ ਕੁਦਰਤ-ਰਹਸਜ ਦਾ ਅੰਮ੍ਰਿਤ ਚਖਦਾ। ਕਾਸ਼, ਉਸ ਨੂੰ ਕੋਈ ਗੁਰਮੁਖ ਸਿੱਖ ਇਹਨਾਂ ਪੰਕਤੀਆਂ ਦੇ ਭਾਵ ਨਾਲ ਪਰਿਚਿਤ ਕਰਦਾ :-

***"ਕੁਦਰਤਿ ਦੇਖਿ ਰਹੇ ਮਨੁ ਮਾਨਿਆ ॥***
***ਗੁਰ ਸਬਦੀ ਸਭੁ ਬ੍ਰਹਮੁ ਪਛਾਨਿਆ ॥***
***ਨਾਨਕ ਆਤਮ ਰਾਮੁ ਸਬਾਇਆ ॥***
***ਗੁਰ ਸਤਿਗੁਰ ਅਲਖੁ ਲਖਾਇਆ ॥"***

*(ਮਾਰੂ ਸੋਲਹੇ ਮ: ੧, ਪੰ: ੧੦੪੩)*



---

**ਜਾਨ ਸਟੂਅਰਟ ਮਿਲ ਨੇ ਹੋਰ ਕਿਸੇ ਵੀ ਮਹਾਂਪੁਰਖ ਨੂੰ ਕੁਦਰਤਿ ਦਾ ਰਾਜ਼ ਦੱਸਣ ਦੇ ਯੋਗ ਨਾ ਸਮਝ ਕੇ ਸ਼ੋਕ ਪ੍ਰਗਟ ਕੀਤਾ ਹੈ ਕਿ ਪਲੇਟੋ ਕਿਉਂ ਨਾ ਕੁਦਰਤ ਦੇ ਸੰਬੰਧ ਵਿਚ ਸੰਸਾਰ ਨੂੰ ਪੂਰਾ ਚਾਨਣ ਪਾ ਗਿਆ :-*

*"It is to be regretted that among the instructive specimens of this kind of investigation which Plato has left, and to which subsequent times have been so much indebted for whatever intellectual clearness they have attained, he has not enriched posterity with a dialogua Peri physeos (i.e. about Nature)." (John Stuart Mill's "Nature, The Utility of Religion, And Theism," 4th Ed. London ; Longmans, Green Reader, and Dyer, 1875., p.4.)*

# 16.

*"ਕੁਦਰਤਿ ਕੀਮ ਨ ਜਾਣੀਐ ਵਡਾ ਵੇਪਰਵਾਹੁ ॥"*

*(ਤਿਲੰਗ ਮ. ੫, ਪੰ. ੭੨੪.)*

ਗੁਰਬਾਣੀ ਦੇ ਰਹਸਜ ਸਾਗਰ ਵਿਚ ਡੂੰਘੀਆਂ ਟੁੱਬੀਆਂ ਲਾਉਣ ਵਾਲੇ ਵਿਦਵਾਨਾਂ ਨੇ ਵੀ ਕੁਦਰਤ ਸ਼ਬਦ ਦੇ ਗੁਹਜ ਮਰਮ ਨੂੰ ਸਾਡੇ ਪ੍ਰਤੀ ਪ੍ਰਗਟ ਨਹੀਂ ਕੀਤਾ। ਕੁਦਰਤ ਸ਼ਬਦ ਦੀ ਉਪਜ ਨਿਰਸੰਦੇਹ ਅਰਬ ਦੇਸ਼ ਤੋਂ ਹੈ, ਪਰ ਇਸ ਦੇ ਭੇਦ ਦੀ ਗਹਿਨਤਾ ਤੇ ਗੌਰਵਤਾ ਦਾ ਗਿਆਨ ਕੇਵਲ ਸ੍ਰੀ ਗੁਰੂ ਨਾਨਕ ਦੇਵ ਨੂੰ ਪ੍ਰਾਪਤ ਹੋਇਆ, ਯਾ ਇਉਂ ਕਹੋ ਕਿ ਪਹਿਲੀ ਵੇਰ ਫ਼ਲਸਫ਼ੇ ਦੇ ਇਤਿਹਾਸ ਵਿਚ, ਸ੍ਰੀ ਗੁਰੂ ਨਾਨਕ ਦੇਵ ਨੇ ਕੁਦਰਤ ਸ਼ਬਦ ਦੁਆਰਾ ਕਰਤਾਰ ਦੀ ਉਸ ਨਾਨਾ ਪ੍ਰਕਾਰਨੀ, ਮਾਂਗਲੀਕੀ (Benedictory), ਚਮਤਕਾਰੀ ਸ਼ਕਤੀ ਨੂੰ ਪ੍ਰਗਟ ਕੀਤਾ ਜਿਸ ਦੇ ਅਨੇਕ ਭਾਂਤੀ ਪ੍ਰਭਾਵ ਦੁਆਰਾ ਸਾਧਕ (Spiritual Aspirant) ਨੇ ਜੀਵਨ ਦੀ ਹਰ ਦਸ਼ਾ ਵਿਚ, ਹਰ ਥਾਂ, ਤੇ ਹਰ ਵੇਲੇ, ਸਰਗੁਣ ਬ੍ਰਹਮ ਦੀ ਮੌਜੂਦਗੀ ਨੂੰ ਹਾਜ਼ਰ ਹਜ਼ੂਰ ਅਨੁਭਵ ਕਰਨਾ ਹੈ, ਬਸ, ਕੁਦਰਤ ਸ਼ਬਦ ਉਹਨਾਂ ਸਾਰੀਆਂ ਹੀ ਅਦਭੁਤ ਤੇ ਅਸਚਰਜ ਸ਼ਕਤੀਆਂ ਦੇ ਪੁੰਜ ਦਾ ਲਖਾਯਕ ਹੈ ਜਿਨ੍ਹਾਂ ਦੇ ਆਸਰੇ ਜਗਤ ਦੀ ਉਤਪਤੀ, ਇਸਥਿਤੀ, ਤੇ ਲੈ (ਲਯ, Dissolution) ਦਾ ਅਨੂਪਮ ਚੱਕਰ ਚਲ ਰਿਹਾ ਹੈ। ਇਹ ਸ਼ਬਦ ਅਰਥ ਤੋਂ ਕੇਵਲ ਸ਼ਕਤੀ ਦਾ ਵਾਚਕ ਹੋ ਕੇ ਤੁਰਿਆ, ਇਸ ਦਾ ਮਤਲਬ ਸੀ ਸ਼ਕਤੀ। ਕੋਈ ਵੀ ਸ਼ਕਤੀ ਤੇ ਕਿਸੇ ਵੀ ਪ੍ਰਕਾਰ ਦੀ ਸ਼ਕਤੀ। ਇਹ ਕਿਸੇ ਵਿਸ਼ੇਸ਼ ਸ਼ਕਤੀ ਲਈ ਨਿਯਤ ਨਹੀਂ ਸੀ, ਤੇ ਨਾ ਹੀ ਕਿਸੇ ਵਿਸ਼ੇਸ਼ ਸ਼ਕਤੀ ਦਾ ਉਦਯੋਗਿਕ (ਪ੍ਰਕਾਸ਼ਕ) ਸੀ, ਪਰ ਸ੍ਰੀ ਗੁਰੂ ਨਾਨਕ ਦੇਵ ਦੇ ਈਸ਼੍ਵਰੀ ਬਿਬੇਕ ਦੁਆਰਾ ਇਸ ਸ਼ਬਦ ਦੀ ਕਾਇਆ ਪਲਟੀ ਹੋ ਗਈ। ਇਹ ਇਨਸਾਨੀ ਤੋਂ ਰੱਬਾਨੀ ਹੋ ਗਿਆ। ਤੁਸੀਂ ਸ੍ਰੀ ਗੁਰੂ ਨਾਨਕ ਦੇਵ ਤੋਂ ਪਹਿਲਾਂ ਦੀ ਕਿਸੇ ਵੀ ਅਰਬੀ ਯਾ ਫ਼ਾਰਸੀ ਦੀ ਪੁਸਤਕ ਵਿਚ ਕੁਦਰਤ ਸ਼ਬਦ ਦਾ ਇਹ ਨੂਰਾਨੀ ਰੂਪ ਨਾ ਵੇਖੋਗੇ, ਤੇ ਨਾ ਹੀ ਦੁਨੀਆਂ ਦੀ ਕਿਸੇ ਹੋਰ ਬੋਲੀ ਵਿਚ, ਕੋਈ ਹੋਰ ਐਸਾ ਸ਼ਬਦ ਪਾਉਗੇ ਜੋ ਇਸ ਸ਼ਬਦ ਦੀ ਵਰਤਮਾਨ ਪੂਰਨਤਾ, ਗਹਿਨਤਾ, ਤੇ ਮਹਤ੍ਵਤਾ ਦਾ ਮੁਕਾਬਲਾ ਕਰ ਸਕੇ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ

ਇਹ ਸ਼ਬਦ ਅਨੇਕਾਂ ਹੀ ਈਸ਼੍ਵਰੀ ਵਿਸ਼ੇਸ਼ਣਾਂ ਦਾ ਪ੍ਰਤੀਨਿਧ ਹੈ, ਜਿਨ੍ਹਾਂ ਵਿਚੋਂ ਕੁਝ ਕੁ ਦੇ ਨਾਮ ਇਹ ਹਨ:- ਉਤਪਾਦਕ (ਅਰਥਾਤ, ਵਰਧਕ, ਵਿਕਾਸਕ, ਪਾਲਕ, ਰਖਜਕ, ਸੋਧਕ, ਫਲਦਾਯਕ), ਅਚੇਤਕਾਰੀ, ਸਚੇਤਕਾਰੀ, ਦੋਸ਼ ਨਿਵਾਰਕ, ਭੈ ਜਨਕ, ਭ੍ਰਮ ਨਾਸ਼ਕ, ਮਹਿਮਾ ਪ੍ਰਕਾਸ਼ਕ, ਵਿਸਮੈ ਵਿਸਮਾਦਕਾਰੀ, ਕਲਿਆਣਕਾਰੀ, ਅਨੰਤਤਾ ਲਖਾਯਕ ਤੇ ਸੰਘਾਰਕ। ਜਿੱਥੇ ਕਿੱਥੇ ਵੀ ਗੁਰਬਾਣੀ ਵਿਚ ਸਾਨੂੰ ਇਹ ਸ਼ਬਦ ਨਜ਼ਰ ਆਉਂਦਾ ਹੈ, ਉਥੇ-ਉਥੇ ਹੀ ਇਹਨਾਂ ਵਿਸ਼ੇਸ਼ਣਾਂ ਵਿਚੋਂ ਇਹ ਅਕਾਲ ਪੁਰਖ ਦੇ ਕਿਸੇ ਇਕ ਯਾ ਅਨੇਕਾਂ ਵਿਸ਼ੇਸ਼ਣਾਂ ਦੀ ਹੋਂਦ ਯਾ ਵਡਿਆਈ ਨੂੰ ਪ੍ਰਗਟ ਕਰ ਰਿਹਾ ਹੁੰਦਾ ਹੈ। ਭਾਰਤ ਦੇ ਫਿਲੋਸਾਫ਼ਿਕ (the so called ਦਾਰਸ਼ਨਿਕ) ਚਿੰਤਕਾਂ ਨੇ ਸਾਨੂੰ 'ਕੁਦਰਤ' ਦੀ ਥਾਂ 'ਮਾਯਾ' ਤੇ 'ਪ੍ਰਕ੍ਰਿਤੀ' ਦੋ ਆਮ ਪ੍ਰਚੱਲਿਤ ਸ਼ਬਦ ਦਿੱਤੇ ਹਨ। ਮਾਯਾ ਵੇਦਾਤ ਨੇ ਤੇ ਪ੍ਰਕ੍ਰਿਤੀ ਸਾਂਖਜ ਦਰਸ਼ਨ ਨੇ। ਪਰ ਇਹ ਦੋਵੇਂ ਕੁਦਰਤ ਦੀ ਅਜ਼ਮਤ (Majesty, Dignity) ਦੇ ਸਾਹਮਣੇ ਸਿਰ ਬੁਲੰਦ ਕਰਨ ਦੇ ਲਾਇਕ ਨਹੀਂ। ਕੁਦਰਤ ਦੇ ਤੇਜ ਪ੍ਰਤਾਪ ਅੱਗੇ ਦੋਵੇਂ ਹੀ ਤੁੱਛ ਹਨ, ਹਾਂ ਜੀ, ਪ੍ਰੇਮੀ ਭਗਤ ਤੇ ਮੋਕਸ਼ ਦੇ ਜਗਿਆਸੂ ਨੇ ਮਾਯਾ ਤੇ ਪ੍ਰਕ੍ਰਿਤੀ ਦੇ ਮੰਡਲ ਤੋਂ ਬਾਹਰ ਨਿਕਲਣਾ ਹੈ, ਤੇ ਕੁਦਰਤ ਦੇ ਅਦਭੁਤ ਮੰਡਲ ਵਿਚ ਸਗੋਂ ਪ੍ਰਵੇਸ਼ ਕਰਨਾ ਹੈ। ਮਾਯਾ ਤੇ ਪ੍ਰਕ੍ਰਿਤੀ ਦੀ ਕੁਦਰਤ ਨਾਲ ਕੇਵਲ ਇਕ ਸਾਂਝ ਪ੍ਰਤੀਤ ਹੁੰਦੀ ਹੈ। ਉਹ ਇਹ ਕਿ ਇਹਨਾਂ ਤਿੰਨਾਂ ਨੂੰ ਹੀ ਸ੍ਰਿਸ਼ਟੀ ਦਾ ਉਤਪਾਦਕ ਮੰਨਿਆ ਗਿਆ ਹੈ। ਸੋ ਇਤਨੀ ਸਾਂਝ ਵੀ ਗੁਰਬਾਣੀ ਤੋਂ ਨਿਸ਼ਚਿਤ ਤੌਰ ਤੇ ਸਿੱਧ ਨਹੀਂ ਹੁੰਦੀ। ਮੇਰਾ ਭਾਵ ਇਹ ਹੈ ਕਿ ਕੁਦਰਤ ਨੂੰ ਤ੍ਰਿਗੁਣਾਤਮਕ ਸ੍ਰਿਸ਼ਟੀ ਦੀ ਉਤਪਾਦਕ ਸ਼ਕਤੀ ਕੇਵਲ ਸਰਬ ਸਾਧਾਰਣ ਗਿਆਨ ਨੇ ਹੀ ਪ੍ਰਸਿੱਧ ਕਰ ਰਖਿਆ ਹੈ। ਗੁਰਬਾਣੀ ਵਿਚ ਸਪੱਸ਼ਟ, ਸਾਦਾ, ਤੇ ਸੁਖਾਲੇ ਸ਼ਬਦਾਂ ਵਿਚ ਅਕਾਲ ਪੁਰਖ ਦੀ ਉੱਚ, ਅਪਾਰ, ਵਿਸਮੈ ਵਿਸਮਾਦਕਾਰੀ (Wonder Exciting), ਮਹਿਮਾ ਪ੍ਰਕਾਸ਼ਕ (God gloriyfing), ਤੇ ਅਨੰਤਤਾ ਲਖਾਇਕ ਸ਼ਕਤੀ ਨੂੰ ਕੁਦਰਤ ਕਿਹਾ ਹੈ। ਇਹ ਰੁਤਬਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਾਯਾ ਤੇ ਪ੍ਰਕ੍ਰਿਤੀ ਨੂੰ ਕਿਧਰੇ ਵੀ ਬਿਲਕੁਲ ਹੀ ਪ੍ਰਾਪਤ ਨਹੀਂ। ਮਾਯਾ ਨੂੰ ਤ੍ਰਿਗੁਣਾਤਮਕ ਦ੍ਰਿਸ਼ਟੀ ਦੀ ਉਤਪਾਦਕ ਤਾਂ ਜ਼ਰੂਰ ਕਿਹਾ ਹੈ, ਪਰ ਨਾਲ ਹੀ ਇਸ ਨੂੰ ਉਹ ਸ਼ਕਤੀ ਵੀ ਕਿਹਾ ਹੈ, ਜੋ ਜੀਵਾਂ ਨੂੰ ਭਰਮਾਵਣ, ਭੁਲਾਵਣ, ਤੇ ਭਟਕਾਵਣ ਵਾਲੀ ਹੈ, ਓਝੜ ਪਾਵਣ ਵਾਲੀ ਤੇ ਛਲਣ ਵਾਲੀ ਹੈ। ਇਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਗਨਿ, ਸਿਲਕ, ਖੋਟੀ ਰਾਸਿ, ਜਾਲ, ਤਪਤਿ, ਦੁਖ, ਧੰਧਾ, ਨਾਗਨਿ ਗਰਭ ਜੋਨਿ, ਪਟਲ, ਬਿਖ, ਭੁਇਅੰਗ, ਤੇ ਮੋਹ ਮੈਲ ਆਦਿਕ ਕਹਿ ਕੇ ਵੀ ਨਿਰੂਪਣ ਕੀਤਾ ਹੈ। ਪ੍ਰਕ੍ਰਿਤੀ ਵੀ ਤ੍ਰਿਗੁਣਾਤਮਕ ਹੈ। ਸਾਂਖਜ ਦਰਸ਼ਨ ਦੇ ਪਹਿਲੇ ਅਧਿਆਇ ਦੇ ਇਕਾਠਵੇਂ ਸੂਤ੍ਰ ਵਿਚ ਕਪਿਲ ਮੁਨੀ ਨੇ ਪ੍ਰਕ੍ਰਿਤੀ ਦੇ ਲੱਛਣਾਂ (ਸਰੂਪ) ਦਾ ਭਲੀ ਪ੍ਰਕਾਰ ਨਿਰੂਪਣ ਕੀਤਾ ਹੈ, ਤੇ ਇਸ ਨੂੰ ਤ੍ਰਿਗੁਣਾਤਮਕ ਰਚਨਾ ਦੀ ਜਨਨੀ ਦੱਸਿਆ ਹੈ। ਸਾਂਖਜ ਦਰਸ਼ਨ ਦੇ ਆਧਾਰ ਪੁਰ ਇਕ ਪ੍ਰਾਚੀਨ

ਮਹਾਤਮਾ, ਈਸ੍ਵਰ ਕ੍ਰਿਸ਼ਣ, ਨੇ ਇਕ ਗ੍ਰੰਥ ਰਚਿਆ, ਜਿਸ ਦਾ ਨਾਮ ਸਾਂਖਜ ਕਾਰਿਕਾ ਹੈ। ਇਸ ਵਿਚ ਕੁਲ ੭੨ ਸ਼ਲੋਕ ਹਨ, ਤੇ ਇਹਨਾਂ ਦੀ ਪ੍ਰਾਚੀਨ ਕਾਲ ਵਿਚ ਹੀ ਵਿਆਖਿਆ ਮਹਾਂ ਵਿਦ੍ਵਾਨ ਵਾਚਸ ਪਤੀ ਮਿਸ੍ਰ ਨੇ ਆਪਣੀ ਸਾਂਖਜ ਤੱਤ੍ਵ ਕੌਮਦੀ ਵਿਚ ਕੀਤੀ ਤੇ ਗੌੜਪਾਦਾਚਾਰਯ ਨੇ, ਜੋ ਸ਼ੰਕਰਾਚਾਰਯ ਦੇ ਗੁਰੂ ਗੋਵਿੰਦ ਦੇ ਗੁਰੂ ਸਨ, ਆਪਣੇ ਸਾਂਖਜ ਕਾਰਿਕਾ ਦੇ ਟੀਕੇ ਵਿਚ ਕੀਤੀ। ਇਹਨਾਂ ਗ੍ਰੰਥਾਂ ਦੇ ਅਧਿਐਨ ਤੋਂ ਨਿਸ਼ਚਿਤ ਹੁੰਦਾ ਹੈ ਕਿ ਪ੍ਰਕ੍ਰਿਤੀ ਤੇ ਮਾਯਾ ਵਿਚ ਵੀ ਇਕ ਬੜਾ ਭਾਰਾ ਭੇਦ (ਫ਼ਰਕ) ਹੈ। ਉਹ ਇਹ ਕਿ ਮਾਯਾ ਵਾਂਗ ਪ੍ਰਕ੍ਰਿਤੀ ਜੀਵਾਤਮਾ (ਪੁਰਸ਼) ਨੂੰ ਛਲਣ ਤੇ ਭਰਮਾਵਣ ਯਾ ਭਟਕਾਵਣ ਵਾਲੀ ਸ਼ਕਤੀ ਨਹੀਂ, ਸਗੋਂ ਇਹ ਜੀਵਾਤਮਾ (ਪੁਰਸ਼) ਨੂੰ ਮਾਇਕ ਯਾ ਪ੍ਰਾਕ੍ਰਿਤਿਕ ਦਬੰਧਨ ਤੋਂ ਵਿਮੁਕਤ ਕਰਨ ਵਾਲੀ ਸ਼ਕਤੀ ਹੈ। ਇਸ ਪ੍ਰਥਾਇ ਸਾਂਖਜ ਕਾਰਿਕਾ ਦੇ ੫੯, ੬੦, ਤੇ ੬੧ ਤਿੰਨ ਸ਼ਲੋਕ ਵਿਚਾਰਨ ਯੋਗ ਹਨ, "ਜਿਕੁਰ ਕੋਈ ਨਰਤਕੀ (ਨੱਚਣ ਵਾਲੀ) ਰੰਗ ਭਵਨ ਵਿਚ, ਮੰਚ ਪੁਰ ਆਪਣਾ ਨਿਰਤ (ਨਾਚ) ਵਿਖਾ ਕੇ, ਤਤਕਾਲ ਵੇਖਣ ਵਾਲਿਆਂ ਦੀ ਨਜ਼ਰ ਤੋਂ ਗ਼ਾਇਬ ਹੋ ਜਾਂਦੀ ਹੈ, ਇਕੁਰ ਹੀ ਪੁਰਸ਼ (ਜੀਵਾਤਮਾ) ਨੂੰ ਪ੍ਰਕ੍ਰਿਤੀ ਆਪਣਾ ਆਪ ਵਿਖਾ ਕੇ ਤੁਰੰਤ ਹੀ ਪੁਰਸ਼ ਤੋਂ ਉਹਲੇ ਹੋ ਜਾਂਦੀ ਹੈ।" (੫੯) "ਅਨੇਕ ਵਿਧੀਆਂ ਦੁਆਰਾ, ਉਪਕਾਰ ਕਰਨ ਵਾਲੀ, ਗੁਣਵੰਤ, ਪ੍ਰਕ੍ਰਿਤੀ, ਬਿਨਾਂ ਕਿਸੇ ਸੁਆਰਥ ਦੇ, ਉਪਕਾਰਹੀਨ (Ungrateful), ਗੁਣਾਤੀਤ, ਪੁਰਸ਼ (ਜੀਵਾਤਮਾ) ਦੇ ਛੁਟਕਾਰੇ ਅਰਥ ਯਤਨ ਕਰਦੀ ਹੈ।" (੬੦) "ਮੇਰੀ ਰਾਏ ਵਿਚ ਪ੍ਰਕ੍ਰਿਤੀ ਤੋਂ ਵਧੀਕ ਹੋਰ ਕੋਈ ਸ਼ਰਮੀਲਾ ਨਹੀਂ, ਜੋ ਇਕ ਵੇਰ ਨਿਸ਼ਚਿਤ ਹੋ ਕੇ, ਕਿ ਪੁਰਸ਼ (ਜੀਵਾਤਮਾ) ਨੇ ਮੈਨੂੰ ਵੇਖ ਲਿਆ ਹੈ, ਮੁੜ ਕਦੇ ਵੀ ਪੁਰਸ਼ ਦੇ ਸਾਹਮਣੇ ਨਹੀਂ ਹੁੰਦੀ।" (੬੧) ਬੱਸ, ਸਿੱਧ ਹੋਇਆ ਕਿ ਮਾਇਆ ਜੀਵ ਨੂੰ ਵਿਸ਼ਿਆਂ ਦੇ ਜਾਲ ਵਿਚ ਫਸਾਣ ਵਾਲੀ, ਪ੍ਰਕ੍ਰਿਤੀ ਇਸ ਨੂੰ ਇਸ਼ਾਰਿਆਂ ਦੁਆਰਾ ਵਿਸ਼ਿਆਂ ਤੋਂ ਉਪ੍ਰਾਮ ਕਰਨ ਵਾਲੀ, ਤੇ ਕੁਦਰਤ ਜੀਵ ਨੂੰ, ਅੰਤ ਵਿਚ, ਵਿਸ਼ਿਆਂ ਤੋਂ ਵਿਮੁਕਤ ਕਰਨ ਵਾਲੀ ਸ਼ਕਤੀ ਹੈ। ਜੀਵ (ਆਤਮਾ) ਨੇ ਮਾਇਆ ਦੇ ਬੰਧਨ ਤੋਂ ਆਜ਼ਾਦ ਹੋਣਾ ਹੈ, ਤੇ ਇਸ ਨੇ ਪ੍ਰਕ੍ਰਿਤੀ ਦਾ ਪੱਲਾ ਵੀ ਛੱਡਣਾ ਹੈ:-

***"ਪਰਕਿਰਤਿ ਛੋਡੈ ਤਤੁ ਪਛਾਣੈ॥"*** *(ਭੈਰਉ ਮ. ੩, ਪੰ. ੧੧੨੮)*

ਕਿਉਂ ਜੋ ਪੁਰਸ਼ (ਜੀਵਾਤਮਾ) ਦਾ ਯਥਾਰਥ ਮੂਲ ਪ੍ਰਕ੍ਰਿਤੀ ਤੋਂ ਪਰ੍ਹੇ ਹੈ:-

***ਪਰਮਦਭਤੰ ਪਰਕ੍ਰਿਤਿ ਪਰੰ.......।*** *(ਗੂਜ. ਜੈ ਦੇਵ ਪੰ. ੫੨੬)*

ਤਾਂ ਤੇ ਕੁਦਰਤ ਦਾ ਅਜ਼ੀਮ ਰੁਤਬਾ ਨਮਾਯਾਂ ਹੈ। ਕੁਦਰਤ ਦੇ ਨੂਰ ਦੁਆਰਾ ਮਨੁੱਖ ਦੇ ਜੀਵਾਤਮਾ ਨੇ ਪਰਮ ਤੱਤ ਨੂੰ ਪਛਾਣਨਾ ਹੈ।

***"ਨਾਨਕ ਸਚ ਦਾਤਾਰੁ ਸਿਨਾਖਤੁ ਕੁਦਰਤੀ॥"***

*(ਵਾਰ ਮਾਝ, ਸਲੋਕ, ਪੰ. ੧੪੧)*

"ਵਰ੍ਹਿਐ ਦਰਗਹ ਗੁਰੂ ਕੀ ਕੁਦਰਤੀ ਨੂਰੁ॥"

*(ਰਾਮ ਕਲੀ ਵਾਰ ਬਲਵੰਤ-ਸਤੈ ਕੀ, ਪੰ. ੯੬੭)*



# 17.

ਪਰ ਜੇ ਦਾਤਾਰ ਪ੍ਰਭੂ ਦੀ ਪਛਾਣ (ਸ਼ਿਨਾਖ਼ਤ) ਕੁਦਰਤ ਦੁਆਰਾ ਹੀ ਹੋਣੀ ਹੈ, ਤੇ ਸਤਿਗੁਰਾਂ ਦੀ ਦਰਗਾਹ ਵਿਚ ਵੀ ਕੁਦਰਤ ਹੀ ਦਾ ਨੂਰ ਵਰ੍ਹ ਰਿਹਾ ਹੈ ਤਾਂ ਨਿਰਸੰਦੇਹ ਕੁਦਰਤ ਉਸੇ ਸਰਬ-ਵਿਆਪੀ ਪ੍ਰਭਾਵ ਦਾ ਨਾਮ ਹੈ, ਜਿਸ ਨੂੰ ਭਗਤ ਕਬੀਰ ਜੀ ਨੇ ਆਤਮ ਪ੍ਰਕਾਸ਼ ਕਿਹਾ ਹੈ, ਯਥਾ :-

*"ਮਉਲੀ ਧਰਤੀ ਮਉਲਿਆ ਅਕਾਸੁ ॥*
*ਘਟਿ ਘਟਿ ਮਉਲਿਆ ਆਤਮ ਪ੍ਰਗਾਸੁ ॥ ੧ ॥ ਰਹਾਉ ॥*
*ਰਾਜਾ ਰਾਮੁ ਮਉਲਿਆ ਅਨਤ ਭਾਇ ॥*
*ਜਹ ਦੇਖਉ ਤਹ ਰਹਿਆ ਸਮਾਇ ॥"*

*(ਬਸੰਤ, ਪੰ. ੧੧੯੩)*

ਤੇ ਇਹ ਆਤਮ ਪ੍ਰਕਾਸ਼, ਸ਼ੁੱਧ ਸਤ ਚਿੱਤ ਆਨੰਦ, ਪਾਰਬ੍ਰਹਮ ਪਰਮਾਤਮਾ, ਦਾ ਆਪਣਾ ਹੀ ਪ੍ਰਕਾਸ਼ ਹੈ, ਤੇ ਇਸੇ ਨੂੰ ਇਸ ਨਿਬੰਧ ਵਿਚ ਉਪਰ ਕਾਲ ਤੇ ਸਰਗੁਣ ਬ੍ਰਹਮ ਵੀ ਕਿਹਾ ਗਿਆ ਹੈ। ਇਹ ਸਿਧਾਂਤ ਗੁਰਮਤਿ ਅਨੁਸਾਰ ਬਿਲਕੁਲ ਵਿਸ਼ੁੱਧ ਹੈ, ਤੇ ਇਸ ਕਾਰਨ ਅਸਾਂ ਕਦੇ ਭੁਲ ਕੇ ਵੀ ਇਸ ਪ੍ਰਕਾਰ ਦੇ ਕਥਨ ਨੂੰ ਸਹੀ ਤੇ ਯੁਕਤੀ ਸਿੱਧ ਨਹੀਂ ਮੰਨਣਾ ਕਿ ਕੁਦਰਤ ਆਪ ਹੀ ਆਦਮੀ ਨੂੰ ਲੰਮੇ ਵਾਲ ਨਾ ਰੱਖਣ ਦਾ ਸਬਕ ਸਿਖਾਂਦੀ ਹੈ, ਤਾਂ ਵੀ ਪੱਛਮ ਵਿਚ ਈਸਾਈ ਪਾਲ ਦੇ ਇਸ ਵਾਕ ਦਾ ਲਾ-ਇੰਤਹਾ ਅਸਰ ਹੋਇਆ। ਕਿਉਂ ਜੋ ਪਾਲ ਨੇ ਤਾਂ ਕੇਵਲ ਸਿਰ ਦੇ ਵਾਲ ਲੰਮੇ ਨਾ ਰੱਖਣ ਲਈ ਹੀ ਆਪਣੀ ਅਨੋਖੀ ਦਲੀਲ ਦਿੱਤੀ ਸੀ, ਪਰ ਪਾਲੀਨ ਈਸਾਈਆਂ ਨੇ ਥੋੜੇ ਹੀ ਚਿਰ ਵਿਚ ਸਿਰ ਦੇ ਵਾਲਾਂ ਨਾਲ ਮੂੰਹ ਦੇ ਵਾਲਾਂ ਨੂੰ ਤਿਲਾਂਜਲੀ ਦੇ ਦਿੱਤੀ। ਇਸ ਦਾ ਕਾਰਨ ਕੋਈ ਗੁੱਝਾ ਨਹੀਂ। ਉਪਰ ਦੱਸਿਆ ਜਾ ਚੁਕਾ ਹੈ ਕਿ ਰੋਮਾ (ਨਗਰ) ਵਿਚ ਹਕੂਮਤ ਵਲੋਂ ਦਾਹੜੀ ਰੱਖਣ ਵਾਲਿਆਂ ਲਈ ਦੇਸ-ਨਿਕਾਲੇ ਦੀ ਸਜ਼ਾ ਦਾ ਐਲਾਨ ਹੋ ਚੁੱਕਾ ਸੀ। ਸੋ

ਜਿਥੇ ਹਕੂਮਤ ਵਲੋਂ ਆਦਮੀ ਦੇ ਮੂੰਹ ਦੇ ਵਾਲਾਂ ਦੇ ਵਿਰੁੱਧ ਜ਼ਬਰਦਸਤ ਜੰਗ ਛਿੜ ਪਵੇ ਉਥੇ ਕਿਵੇਂ ਕੋਈ ਇਹਨਾਂ ਦੋਹਾਂ ਵਿਚੋਂ ਕਿਸੇ ਇਕ ਦੀ ਹੋਂਦ ਨੂੰ ਵੀ ਬਚਾਉਣ ਦੇ ਯਤਨ ਵਿਚ ਸਫਲ ਹੋ ਸਕਦਾ ਸੀ। ਜਦ ਤਕ ਈਸਾਈ ਮਤ ਦਾ ਪ੍ਰਚਾਰ ਮਸੀਹੀ ਅਸੂਲਾਂ ਅਨੁਸਾਰ ਹੁੰਦਾ ਰਿਹਾ ਤਦ ਤਕ ਈਸਾਈਆਂ ਦੇ ਸਰੀਰਿਕ ਚਿਹਨ ਚਕ੍ਰ ਹਜ਼ਰਤ ਈਸਾ ਦੇ ਸਰੀਰਿਕ ਚਿਹਨ ਚਕ੍ਰਾਂ ਦੇ ਅਨੁਸਾਰ ਰਹੇ। ਪਰ ਜਦ ਈਸਾ ਜੀ ਦੇ ਗੁਜ਼ਰਨ ਤੋਂ ਕੇਵਲ ਚੌਦਾਂ ਯਾ ਸੋਲਾਂ ਵਰ੍ਹੇ ਬਾਅਦ (ਸੰਨ ੪੨ ਯਾ ੪੪ ਈਸ੍ਵੀ ਵਿਚ) ਹੀ ਈਸਾਈ ਮਤ ਦਾ ਪ੍ਰਚਾਰ ਮੁਕੰਮਲ ਤੌਰ ਤੇ ਪਾਲ ਦੇ ਹੱਥ ਵਿਚ ਆ ਗਿਆ ਤਾਂ ਉਸ ਨੇ, ਸ੍ਵੈ-ਸਨਮਾਨ ਤੇ ਸ਼ੋਭਾ ਦੀ ਭੁੱਖ ਨੂੰ ਸ਼ਾਂਤ ਕਰਨ ਹਿਤ, ਯਹੂਦਿਸਤਾਨ ਦੀ ਸਮਗ੍ਰ ਸਭਜਤਾ, ਸਭਿਆਚਾਰ, ਤੇ ਰਸਮਾਂ ਨੂੰ ਸਦੀਵ ਕਾਲ ਲਈ ਵਿਦੈਗੀ ਸਲਾਮ ਕਹਿ ਕੇ ਈਸਾਈ ਮਤ ਨੂੰ ਯੂਨਾਨ ਅਤੇ ਰੋਮ ਦੀ ਪਤਿਤ ਸਭਜਤਾ, ਸਭਿਆਚਾਰ, ਤੇ ਫ਼ੈਸ਼ਨ-ਪ੍ਰਸਤੀ ਦੇ ਪਤਿਤ ਢਾਂਚੇ ਵਿਚ ਢਾਲ ਦਿੱਤਾ, ਉਸ ਨੇ ਯੂਨਾਨੀ ਤੇ ਰੋਮਾਨਵੀ ਮੁਕੱਦਸ ਨਾਮਾਂ ਦਾ ਤਿਆਗ ਤਾਂ ਕੀਤਾ, ਪਰ ਸਿਵਾਏ ਨਾਮਾਂ ਦੇ ਹੋਰ ਕਿਸੇ ਪ੍ਰਕਾਰ ਦੀ ਕੋਈ ਤਬਦੀਲੀ ਨਹੀਂ ਕੀਤੀ, ਜਿਹਾ ਕਿ ਉਪਰ ਮੂਲ ਤੇ ਟਿੱਪਣੀਆਂ ਵਿਚ ਇਸ ਪੱਖ ਦੀ ਪ੍ਰਮਾਣੀਕ ਹਵਾਲਿਆਂ ਦੁਆਰਾ ਪੁਸ਼ਟੀ ਵੀ ਕੀਤੀ ਜਾ ਚੁਕੀ ਹੈ। ਪ੍ਰਾਚੀਨ ਯੂਨਾਨੀ ਤੇ ਰੋਮਾਨਵੀ ਦੇਵੀ ਦੇਵਤਿਆਂ ਤੇ ਬੀਰਾਂ ਦੀ ਥਾਂ ਮਸੀਹ, ਮਰਯਮ, ਸੰਤਾਂ, ਫ਼ਰਿਸ਼ਤਿਆਂ, ਰਸੂਲਾਂ ਤੇ ਨਬੀਆਂ ਨੇ ਮੱਲ ਲਈ। ਭਲਾ ਕੀ ਕੋਈ ਰੋਸ਼ਨ ਜ਼ਮੀਰ ਤੇ ਹੱਕ-ਪ੍ਰਸਤ ਆਦਮੀ ਮੰਨ ਲਵੇਗਾ ਕਿ ਮਸੀਹੀ ਅਸੂਲਾਂ ਦੀ ਪਨੀਰੀ ਬੀਜਣ ਲਈ ਉਸ ਜ਼ਮਾਨੇ ਦੇ ਅਤਿਯੰਤ ਕ੍ਰਿਸ਼ਟ ਤੇ ਦੁਰਾਚਾਰ-ਗ੍ਰਸਿਤ ਰੋਮਾਨਵੀ ਸਾਮਰਾਜ ਦੀ ਧਰਤੀ, ਯੁਕਤ (Suitable) ਸੀ? ਕਦੇ ਨਹੀਂ! ਪਰ ਪਾਲੀਨ ਈਸਾਈ ਮਤ ਦੇ ਪ੍ਰਚਾਰ ਲਈ ਠੀਕ ਏਦਾਂ ਦੀ ਧਰਤੀ ਹੀ ਯੁਕਤ ਸੀ, ਕਿਉਂ ਜੋ ਕਿਸੇ ਵੀ ਮਜ਼ਹਬੀ ਦੰਭ ਪ੍ਰਪੰਚ ਦੀ ਆਰੰਭਕ ਸਫ਼ਲਤਾ ਲਈ ਪਰਮ ਆਵਸ਼ਜਕ ਹੈ ਕਿ ਇਸ ਦਾ ਬਾਨੀ ਕੋਈ ਹਕੀਕੀ ਯਾ ਨਕਲੀ, ਨੀਮ ਸ਼ੁਦਾਈ ਯਮਲਾ ਹੋਵੇ। ਫਿਰ ਇਸ ਦੀ ਭਵਿਸ਼ਜਤ ਸਦੀਵਤਾ ਲਈ ਵੀ, ਐਸੇ ਹੀ ਮਨੁੱਖ ਦਾ ਹੋਣਾ ਆਵਸ਼ਜਕ ਹੈ। ਪਰ ਜਿਉਂ ਹੀ ਕਿਸੇ ਵਿਸ਼ੇਸ਼ ਨੀਮ ਸ਼ੁਦਾਈ ਯਮਲੇ ਦੀ ਗੱਦੀ ਖਾਲੀ ਹੋਈ, ਤਿਉਂ ਹੀ ਉਸ ਵਿਸ਼ੇਸ਼ ਦੰਭ ਪ੍ਰਪੰਚ ਦਾ ਖਾਤਮਾ ਸਮਝੋ, ਜ਼ਰਾ ਪਾਠਕ ਆਪਣੇ ਚੌਗਿਰਦੇ ਨਜ਼ਰ ਮਾਰਨ! ਹਰ ਦੰਭ ਪ੍ਰਪੰਚਧਾਰੀ ਡਾਵਰ ਇਹਨਾਂ ਸਿਫ਼ਤਾਂ ਦਾ ਧਨੀ ਨਿਕਲੇਗਾ। ਅਚੰਭੇ ਦੀ ਗੱਲ ਇਹ ਹੈ ਕਿ ਇਸ ਵਿਸ਼ੇਸ਼ ਸ਼੍ਰੇਣੀ ਦੇ ਨੀਮ ਸ਼ੁਦਾਈ ਯਮਲੇ (Charlatans), ਬੁੱਧੀ ਦੀ ਕਿਸੇ ਵਿਸ਼ੇਸ਼ ਅੰਸ਼ ਵਿਚ ਸਰਬ ਸਾਧਾਰਣ (ਅਵਾਮ) ਤੋਂ ਅਤਿ ਵਧੀਕ ਤੀਖਣ ਹੁੰਦੇ ਹਨ, ਭਾਵੇਂ ਅੰਤਹਕਰਨ ਦੇ ਸਾਰੇ ਅੰਗਾਂ ਨੂੰ ਪ੍ਰਸਪਰ ਸਮਤਾ ਵਿਚ ਰੱਖਣ ਦੇ ਗੁਣ ਤੋਂ ਨਿਰੇ ਸ਼ੂਨ ! ਇਸ ਹਕੀਕਤ ਤੋਂ ਨਿਯਮ ਵਿਰੁਧ ਮਨੋ-ਵਿਗਿਆਨ (Abnormal Psychology) ਦੇ

ਵਿਦਿਆਰਥੀ ਚੰਗੀ ਤਰ੍ਹਾਂ ਜਾਣੂ ਹਨ। ਹਜ਼ਰਤ ਪਾਲ ਦੇ ਸਮੇਂ ਰੋਮ, ਦੇਸ ਦੇਸਾਂਤਰੀ ਨੀਮ ਸ਼ੁਦਾਈ ਧਮਲਿਆਂ ਨਾਲ ਭਰਪੂਰ। ਬੱਸ ਉਥੇ ਹੀ ਕਿਸੇ ਵਿਕ੍ਰਿਤ ਮਜ਼ਹਬੀ ਦੰਭ ਪ੍ਰਪੰਚ ਦੀ ਆੜ ਵਿਚ ਰਾਜਸੀ ਐਸ਼ਵਰਯ ਦੀ ਪ੍ਰਾਪਤੀ ਦਾ ਉਦੇਸ਼ ਪੂਰਨ ਹੋ ਸਕਦਾ ਸੀ। ਮਸੀਹ ਦੇ ਪਹਾੜੀ ਪਰ ਦਿੱਤੇ ਉਪਦੇਸ਼ (Sermon on the Mount) ਤੋਂ, ਬਿਲਕੁਲ ਵਿਰੋਧੀ ਤੱਤਾਂ ਦੇ ਜਿਊਂਦੇ ਜਾਗਦੇ ਦੈਂਤ ਦਾ, ਪ੍ਰਾਦੁਰ ਭਾਵ ਕਰਨਾ ਉਥੇ ਹੀ ਸੰਭਵ ਸੀ। ਸੰਸਾਰ ਵਿਚ ਇਹ ਤਾਂ ਖੁਲ੍ਹ ਹੈ ਕਿ ਕਿਸੇ ਵੀ ਪਦਾਰਥ ਯਾ ਮਨੁੱਖ ਦਾ ਨਾਮ ਕੋਈ ਜੋ ਵੀ ਚਾਹੇ ਰੱਖ ਲਵੇ, ਕਿਸੇ ਪ੍ਰਕਾਰ ਦੀ ਮਨਾਹੀ ਨਹੀਂ, ਚੁਨਾਂਚਿ ਅਸੀਂ ਵੇਖਦੇ ਹਾਂ ਕਿ ਸਾਧਾਰਣ ਤੋਂ ਸਾਧਾਰਣ ਮਨੁੱਖਾਂ ਦੇ ਸੀਜ਼ਰ, ਸਿਕੰਦਰ, ਜਹਾਨ ਖਾਨ, ਸੁਲਤਾਨ ਖਾਨ, ਬਿਆਸ ਦੇਵ, ਅਸ੍ਵਨੀ ਕੁਮਾਰ, ਧਰੂਹ, ਪ੍ਰਹਿਲਾਦ, ਡਿਪਟੀ, ਜਰਨੈਲ, ਕਰਨੈਲ, ਧਰਤੀ ਧਕੇਲ, ਕ੍ਰਿਸ਼ਨ, ਰਾਮ ਚੰਦਰ, ਈਸ਼ਵਰ, ਕਰਤਾਰ, ਓਂਕਾਰ, ਨਿਰੰਕਾਰ ਆਦਿ ਨਾਮ ਪ੍ਰਚਲਿਤ ਹਨ, ਪਰ ਜੇ ਯੁਕਤ ਗੁਣਾਂ ਦੇ ਅਨੁਸਾਰ ਹੀ ਕਿਸੇ ਪਦਾਰਥ ਯਾ ਵਿਅਕਤੀ ਦਾ ਕੋਈ ਨਾਮ ਰਖਿਆ ਜਾਏ ਤਾਂ ਜਗਤ ਵਿਚ ਅਨੇਕ ਪ੍ਰਕਾਰ ਦੀਆਂ ਅਨੋਖੀਆਂ ਤੇ ਗੰਭੀਰ ਤਬਦੀਲੀਆਂ ਵੇਖਣ ਵਿਚ ਆਵਣ। ਸੋ ਜਿਸ ਮਤ ਦਾ ਨਾਮ ਪਾਲ ਤੇ ਉਸ ਦੇ ਸਾਥੀਆਂ ਤੇ ਮੁਰੀਦਾਂ ਨੇ ਈਸਾਈ ਮੱਤ ਰੱਖ ਕੇ ਉਸ ਨੂੰ ਯੂਰਪ ਵਿਚ ਚਲਾ ਲਿਆ, ਜੇ ਪਿਛਲੇ ਉਨੀ ਸੌ ਵਰ੍ਹਿਆਂ ਵਿਚ ਉਸ ਮੱਤ ਦੇ ਅਨੁਯਾਈਆਂ ਦੀ ਅੰਦਰੂਨੀ ਤੇ ਬਹਿਰੂਨੀ ਸ਼ਕਲ ਕਦੇ ਹਜ਼ਰਤ ਮਸੀਹ ਆਪ ਆਣ ਕੇ ਦੇਖਦੇ, ਯਾ ਅੱਜ ਆ ਕੇ ਵੇਖਣ ਤਾਂ ਰੱਬ ਹੀ ਜਾਣੇ ਕਿ ਉਹ ਆਪਦੇ ਨਾਮ ਪਰ ਪ੍ਰਚੱਲਿਤ ਮੱਤ ਦੇ ਲੋਕਾਂ ਨੂੰ ਕੀ ਸਮਝਣ ! ਜਿਹਾ ਕਿ ਹਜ਼ਰਤ ਮਸੀਹ ਨੇ ਆਪ ਹੀ ਫ਼ਰਮਾਇਆ ਹੈ, "ਕੋਈ ਵੀ ਨੌਕਰ, ਪਰਮਾਤਮਾ ਤੇ ਮਾਇਆ, ਦੋ ਮਾਲਕਾਂ ਦੀ ਸੇਵਾ ਨਹੀਂ ਕਰ ਸਕਦਾ।" (N.T. Luke 16. 13.) ਅਰ ਸ੍ਰੀ ਗੁਰੂ ਨਾਨਕ ਦੇਵ ਦਾ ਮਹਾਂਵਾਕ ਵੀ ਇਸ ਪ੍ਰਥਾਇ ਮੌਜੂਦ ਹੈ, ਯਥਾ :-

*ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ॥"*

*(ਵਾਰ ਮਾਝ ਮ: ੧, ਪੰ. ੧੪੫)*

ਜੇ ਈਸਾਈ ਹਜ਼ਰਤ ਮਸੀਹ ਦੇ ਪੂਰਨਿਆਂ ਪਰ ਚਲਦੇ ਤਾਂ ਉਹਨਾਂ ਦੀ ਸ਼ਕਲ ਬਿਲਕੁਲ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਸਿੱਖਾਂ ਵਰਗੀ ਹੁੰਦੀ, ਬਲਕਿ ਉਹਨਾਂ ਦੀ ਸੰਗਿਆ ਵੀ ਸਿੱਖ ਹੀ ਹੁੰਦੀ। ਪਾਠਕ ਜ਼ਰਾ ਇੰਜੀਲ ਮੁਕੱਦਸ ਨੂੰ ਪੜ੍ਹ ਕੇ ਵੇਖਣ ! ਮਸੀਹ ਦੇ ਜੀਵਨ ਕਾਲ ਵਿਚ ਕ੍ਰਿਸਚੀਅਨ (Christian) ਸ਼ਬਦ ਦਾ ਪ੍ਰਾਦੁਰਭਾਵ ਨਹੀਂ ਹੋਇਆ। ਇਸ ਨਾਮ ਦੇ ਨਿਰਮਾਤਾ ਤੇ ਸੰਚਾਲਕ ਵੀ ਪਾਲ ਤੇ ਉਸ ਦੇ ਸਾਥੀ ਹੀ ਸਨ। ਦੇਖੋ, ਇੰਜੀਲ, (The Acts of the Apostles ; Ch. 11. V. 26) ਇਸ ਤੋਂ (ਸੰਨ ਈਸਵੀ ੪੨ ਯਾ ੪੪ ਤੋਂ) ਪਹਿਲਾਂ ਮਸੀਹ ਦੇ ਮੁਰੀਦ ਕੇਵਲ ਸਿੱਖ

(Disciples) ਹੀ ਕਹਾਂਦੇ ਸਨ। ਸਿੱਖ ਤੇ ਸਿੱਖਾਂ (Disciple ਤੇ Disciples) ਸ਼ਬਦ ਇੰਜੀਲ ਵਿਚ ੯੨ (ਬਾਨਵੇਂ) ਵੇਰ ਆਏ ਹਨ, ਜਦ ਕਿ ਕ੍ਰਿਸਚੀਅਨ ਸ਼ਬਦ ਕੇਵਲ ਤਿੰਨ ਵੇਰ ਹੀ ਆਉਂਦਾ ਹੈ।



---

**ਖੋਜੀ ਵਿਦ੍ਵਾਨਾਂ ਨੂੰ ਇਸ ਸੰਬੰਧ ਵਿਚ ਐਡਵਰਡ ਗਿੱਬਨ ਦਾ "The decline and fall of the Roman Empire" ਨਾਮਕ ਜਗਤ ਵਖਯਾਤ ਇਤਿਹਾਸ ਪੜ੍ਹਨਾ ਉਚਿਤ ਹੈ। ਵੈਸੇ ਤਾਂ ਇਸ ਵਿਚ ਅਨੇਕਾਂ ਹੀ ਥਾਂਵਾਂ ਪਰ ਪਾਲੀਨ ਈਸਾਈਆਂ (Organised Christians) ਦਾ ਜ਼ਿਕਰ ਆਇਆ ਹੈ। ਪਰ ਇਸ ਦੇ ਦੋ ਅਧਿਆਇ (15 ਤੇ 16) ਮੁਕੰਮਲ ਤੌਰ ਪਰ ਈਸਾਈਆਂ ਸੰਬੰਧੀ ਹਨ। ਮੈਂ ਕੁਝ ਹਵਾਲੇ ਦਿੰਦਾ ਹਾਂ:-*

*"The wealthy Christians were encouraged by the example of their sovereign. An absolute monarch who is rich without patrimony, may be charitable without merit ; and Constantine too easily believed than he should purchase the favour of Heaven if he maintained the idle at the expense of the industrious, and distributed among the saints the wealth of the republic (page 663)." "The Christian temples of Antioch, Alexandria, Jerusalem, Constantinople, etc. diplayed the ostentatious piety in a declining age to equal the perfect labours of antiquity.... The most precious ornaments of gold and silver, of silk and gems, were profusely dedicated to the service of alter........ In the space of two centuries, from the reign of Constantine to that of Justinian (A.D. 337 to A.D. 527), the eighteen hundred churches of the empire were enriched by the frequent and unalienable gifts of the prince and people.... An authentic but imperfect rent-roll specifies some houses, shops, gardens, and farms, which belonged to the three Basilicae (i.e. magnificent churches) of Rome-St. Peter. St. Paul, and St. John Lateran-in the provinces of Italy, Africa. and the East. They produce, besides a reserved rent of oil, linen, paper, aromatics, etc., a clear annual revenue of twenty two thousand pieces of gold, or twelve thousand pounds sterling." (The modern Library of the World's Best Books ਵਿੱਚ ਇਹ ਪੁਸਤਕ ਤਿੰਨ ਜਿਲਦਾਂ ਵਿਚ ਛਪੀ ਹੈ। ਮੈਂ ਪਹਿਲੀ ਜਿਲਦ ਦੇ ਪੰਨਾ 663, 664 ਤੇ 665 ਤੋਂ ਹਵਾਲੇ ਦਿੱਤੇ ਹਨ।)*

*ਨੋਟ:- ਨੀਮ ਸੁਦਾਈ ਯਮਲਿਆਂ ਦੀ ਬੁੱਧਿਕ ਵਿਸ਼ੇਸ਼ਤਾ ਲਈ ਦੇਖੋ, The Great Revivalists, by George Godwin, published by Watts & Co., London, 1951.*

# 18.

ਇਸ ਪ੍ਰਕਾਰ ਕੇਸ਼ਾਂ ਤੇ ਦਾਹੜੀ ਮੁੱਛਾਂ ਦੇ ਸੰਬੰਧ ਵਿਚ ਜੋ ਭਿੰਨ ਭਿੰਨ ਹਵਾਲੇ ਪੱਛਮੀ ਦੇਸ਼ਾਂ ਦੇ ਪ੍ਰਸਿੱਧ ਤੇ ਪ੍ਰਮਾਣੀਕ ਧਾਰਮਿਕ, ਫ਼ਿਲੋਸਾਫ਼ਿਕ, ਇਤਿਹਾਸਿਕ ਤੇ ਸਾਹਿਤਜਕ ਗ੍ਰੰਥਾਂ ਵਿਚੋਂ ਹੁਣ ਤਕ ਪਾਠਕ ਦੇ ਪੇਸ਼ ਕੀਤੇ ਗਏ ਹਨ ਉਹਨਾਂ ਤੋਂ ਵਿੱਦਿਤ ਹੁੰਦਾ ਹੈ ਕਿ ਉੱਚ ਰੂਹਾਨੀ ਦ੍ਰਿਸ਼ਟੀ ਤੋਂ ਕਿਸੇ ਵੀ ਮਹਾਂਪੁਰਖ ਨੇ ਇਹਨਾਂ ਰੱਬੀ ਦਾਤਾਂ ਦੇ ਹੱਕ ਵਿਚ ਸਪੱਸ਼ਟ ਤੌਰ ਪਰ ਕੋਈ ਵਿਸ਼ੇਸ਼ ਨਿਸ਼ਚਿਤ ਸਿਧਾਂਤ ਨਿਰਣੀਤ (Fomulate, enunciate) ਨਹੀਂ ਕੀਤਾ। ਫਿਰ ਨਾ ਹੀ ਇਹਨਾਂ ਦੇਸ਼ਾਂ ਵਿਚ ਕਿਸੇ ਪ੍ਰਤਿਸ਼ਠਿਤ ਧਾਰਮਿਕ ਪੇਸ਼ਵਾ ਨੇ ਆਪਣੇ ਸ਼ਿੱਸ਼ਾਂ ਪ੍ਰਤੀ ਕੇਸ਼ਾਂ ਨੂੰ ਕੁਦਰਤੀ ਸ਼ਕਲ ਵਿਚ ਰੱਖਣ ਦੀ ਕੋਈ ਨਿਸ਼ਚਿਤ ਆਗਿਆ ਦਿੱਤੀ ਹੈ, ਤੇ ਨਾ ਹੀ ਕਿਸੇ ਨੇ ਕੋਈ ਇਸ਼ਾਰਾ ਇਹਨਾਂ ਦੀ ਰੂਹਾਨੀ ਆਵਸ਼ਜਕਤਾ, ਗੌਰਵਤਾ ਤੇ ਪਵਿੱਤ੍ਰਤਾ ਵਲ ਕੀਤਾ ਹੈ। ਪਲੇਟੋ ਦੇ ਆਪਣੇ ਤਾਂ ਕੇਸ਼ ਦਾਹੜਾ ਆਦਿ, ਜਿਹਾ ਕਿ ਦਸਿਆ ਜਾ ਚੁਕਾ ਹੈ, ਜ਼ਰੂਰ ਸਨ, ਅਰ ਉਸ ਨੇ ਇਹ ਵੀ ਅਭਿਵਿਅਕਤ (Reveal) ਕੀਤਾ ਕਿ ਕਿੰਨਾਂ ਵਿਸ਼ੇਸ਼ ਸਰੀਰਿਕ ਲੋੜਾਂ ਦੇ ਕਾਰਨ ਸਾਡੇ ਸਿਰਜਣਹਾਰ ਨੇ ਕੇਸ਼ਾਂ ਦੀ ਉਤਪਤੀ ਕੀਤੀ, ਪਰ ਉਸ ਨੇ ਆਪਣੇ ਸ਼ਿੱਸ਼ਾਂ ਪ੍ਰਤੀ ਕੇਸ਼ਾਂ ਦੀ ਕੁਦਰਤੀ ਸ਼ਕਲ ਵਿਚ ਲੰਮੇ ਰੱਖਣ ਦਾ ਕੋਈ ਰਾਜ਼ ਪ੍ਰਗਟ ਨਹੀਂ ਕੀਤਾ, ਅਰ ਨਾ ਇਹਨਾਂ ਨੂੰ ਕੁਦਰਤੀ ਸ਼ਕਲ ਵਿਚ ਰੱਖਣ ਦੀ ਕੋਈ ਵਿਸ਼ੇਸ਼ ਹਦਾਇਤ ਹੀ ਕੀਤੀ ਹੈ। ਏਦਾਂ ਹੀ ਯੂਹੰਨਾ ਬਪਤਿਸਮੀ ਤੇ ਮਸੀਹ ਆਪ ਤਾਂ ਠੀਕ ਕੇਸ਼ਾਧਾਰੀ ਰਹੇ। ਪਰ ਉਹਨਾਂ ਨੇ ਆਪਣੇ ਉਪਦੇਸ਼ਾਂ ਵਿਚ ਕੋਈ ਨਾਮ-ਮਾਤਰ ਇਸ਼ਾਰਾ ਵੀ ਆਪਣੇ ਸ਼ਿੱਸ਼ਾਂ ਪ੍ਰਤੀ ਸਕੇਸ਼ ਰਹਿਣ ਦਾ ਨਹੀਂ ਕੀਤਾ, ਤੇ ਨਾ ਹੀ ਇਹ ਰਾਜ਼ ਦਸਿਆ ਕਿ ਉਹ ਆਪ ਕਿਉਂ ਕੇਸ਼ਾਧਾਰੀ ਰਹੇ। ਸੋ ਇਹਨਾਂ ਉਪਰੋਕਤ ਸਾਰੇ ਬ੍ਰਿਤਾਂਤਾਂ ਤੋਂ ਇਤਨਾ ਹੀ ਨਿਸ਼ਚਿਤ ਹੁੰਦਾ ਹੈ ਕਿ ਹਰ ਦੇਸ਼ ਵਿਚ ਮਹਾਂਪੁਰਖਾਂ ਨੇ ਕੇਸ਼ਾਂ ਤੇ ਦਾਹੜੀ ਮੁੱਛਾਂ ਨੂੰ ਮਰਦ ਦੀ ਸੁੰਦਰਤਾ ਤੇ ਬਜ਼ੁਰਗੀ ਦਾ ਚਿੰਨ੍ਹ ਜ਼ਰੂਰ ਮੰਨਿਆ ਹੈ, ਭਾਵੇਂ ਇਹਨਾਂ ਨੂੰ ਕਿਸੇ ਪ੍ਰਕਾਰ ਰੂਹਾਨੀ ਬਲੰਦੀ ਦਾ ਕਾਰਨ ਨਹੀਂ ਮੰਨਿਆ। ਕਿਉਂਕਿ ਜੇ ਇਹ ਗੱਲ ਨਾ ਹੁੰਦੀ ਤਾਂ ਪਾਲ ਦੇ ਬਾਅਦ ਯੂਰਪ ਦੇ ਪ੍ਰਸਿੱਧ ਚਿੱਤ੍ਰਕਾਰ, ਰਾਗੀ, ਭਗਤ, ਤੇ ਤੱਤ ਗਿਆਨੀ ਲੰਮੇ ਕੇਸ਼ ਤੇ ਦਾਹੜੀ ਮੁੱਛਾਂ ਕਦੇ ਨਾ ਰਖਦੇ, ਪਰ ਵਿਗਜ ਜਨ ਜਾਣਦੇ ਹਨ ਕਿ ਇਹਨਾਂ ਸ਼ਰੇਣੀਆਂ ਦੇ ਮਹਾਂਪੁਰਖਾਂ ਵਿਚੋਂ ਅਨੇਕਾਂ ਹੀ

ਕੇਸ਼ਾਧਾਰੀ ਸਨ, ਤੇ ਜੇ ਕੇਸ਼ਾਧਾਰੀ ਨਹੀਂ ਸਨ, ਉਹ ਸਾਬਤ ਸੂਰਤ ਜ਼ਰੂਰ ਸਨ, ਤੇ ਕਈ ਅੱਜ ਇਸ ਘੜੀ ਤਕ ਵੀ ਕੇਸ਼ਾਧਾਰੀ ਤੇ ਸਾਬਤ ਸੂਰਤ ਹਨ, ਤੇ ਕਈ ਕੇਵਲ ਕੇਸ਼ਾਧਾਰੀ ਯਾ ਕੇਵਲ ਸਾਬਤ ਸੂਰਤ ਹਨ। ਪੁਰਾਣੇ ਤੇ ਨਵੇਂ ਅਹਿਦਨਾਮੇ ਦੇ ਨਬੀਆਂ ਤੋਂ ਬਾਅਦ ਜਿਨ੍ਹਾਂ ਲਿਖਾਰੀਆਂ ਨੂੰ ਈਸਾਈ ਮਤ ਵਿਚ ਪਰਮ ਪ੍ਰਮਾਣੀਕ ਮੰਨਿਆ ਜਾਂਦਾ ਹੈ ਉਹਨਾਂ ਨੂੰ ਈਸਾਈ ਮਤਾਵਲੰਬੀ ਸੰਪ੍ਰਦਾਈ ਪਿਤਾਮੇ (Church Fathers, ਈਸਾਈ ਪੂਰਵਜ, ਬਾਬੇ, ਬਾਪੂ ਜਾਂ ਬਜ਼ੁਰਗ) ਆਖਦੇ ਹਨ, ਇਹ ਦੂਜੀ ਤੇ ਤੀਜੀ ਈਸ੍ਵੀ ਸਦੀ ਦੇ ਵਿਚਕਾਰ ਹੋਏ ਹਨ, ਅਰ ਅਕਸਰ ਕਰਕੇ ਰੋਮ ਤੇ ਸਿਕੰਦਰੀਆ (Rome and Alexandria) ਵਿਚ ਹੀ ਆਪਣੇ ਮਤ ਦਾ (ਲਾਤੀਨੀ ਤੇ ਯੂਨਾਨੀ ਬੋਲੀਆਂ ਦੁਆਰਾ) ਪ੍ਰਚਾਰ ਕਰਦੇ ਰਹੇ ਹਨ। ਇਹਨਾਂ ਦੀਆਂ ਲਿਖਤਾਂ ਦੀ ਸੰਖਿਆ ਬਹੁਤ ਹੀ ਜ਼ਿਆਦਾ ਹੈ, ਤੇ ਇਹਨਾਂ ਵਿਚੋਂ ਕਈਆਂ ਨੇ ਕੇਸ਼ਾਂ ਅਤੇ ਦਾਹੜੀ ਮੁੱਛਾਂ ਦੇ ਸੰਬੰਧ ਵਿਚ ਵੀ ਆਪਣੀ ਕਲਮ ਚਲਾਈ ਹੈ। ਪ੍ਰਸਿੱਧ ਈਸਾਈ ਪਿਤਾਮਾ ਦੇ ਨਾਮ ਇਹ ਹਨ: ਕਲਮੈਂਸ ਐਲੇਗਜ਼ੈਂਡਰੀਨਸ (Clemens Alexandrinus). ਗ੍ਰੈਗੋਰੀ (Gregory), ਆਰੀਜਨ (Origen), ਐਮਬ੍ਰੋਸ (Ambrose), ਜੈਰੋਮ (Jerome)। ਇਹਨਾਂ ਵਿਚੋਂ *ਕਲੀਮੈਂਸ ਦੇ ਲੇਖ ਤੋਂ, ਜੋ ਉਸ ਨੇ ਕੇਸ਼ਾਂ ਤੇ ਦਾਹੜੀ

---

**ਇਹਨਾਂ ਈਸਾਈ ਬਜ਼ੁਰਗਾਂ ਦੀਆਂ ਪੁਸਤਕਾਂ ਦਾ ਮਿਲਣਾ ਹੁਣ ਸੁਖਾਲਾ ਨਹੀਂ, ਇਹਨਾਂ ਵਿਚੋਂ ਹਵਾਲੇ ਦੇਣੇ ਮਾਨੋਂ ਸਤਵੇਂ ਪਤਾਲ ਵਿਚੋਂ ਕਿਸੇ ਪੁਸਤਕ ਨੂੰ ਲਿਆਉਣਾ ਹੈ। ਇਹ ਸਿਵਾਏ ਲੰਡਨ ਦੇ ਬ੍ਰਿਟਿਸ਼ ਮਿਊਜ਼ੀਅਮ ਦੀ ਲਾਇਬ੍ਰੇਰੀ ਦੇ, ਅਥਵਾ ਐਸੀ ਹੀ ਕਿਸੇ ਹੋਰ ਯੂਰਪ ਯਾ ਅਮ੍ਰੀਕਾ ਦੀ ਲਾਇਬ੍ਰੇਰੀ ਦੇ, ਸ਼ਾਇਦ ਹੋਰ ਕਿਧਰੋਂ ਵੀ ਉਪਲਬਧ ਨਾ ਹੋ ਸਕਣ। ਇਸ ਲਈ ਮੈਂ ਚਾਹੁੰਦਾ ਹਾਂ ਕਿ ਗੁਰਸਿੱਖ ਪਾਠਕਾਂ ਲਈ ਇਹ ਹਵਾਲੇ ਵੀ ਮੁਹੱਈਆ ਕਰ ਦਿਆਂ, ਤਾਂ ਜੋ ਉਹਨਾਂ ਨੂੰ ਈਸਾਈ ਦੇਸ਼ਾਂ ਵਿਚ ਗੁਰਮਤਿ ਦੀ ਸ੍ਰੇਸ਼ਟਤਾ ਚੰਗੀ ਤਰ੍ਹਾਂ ਚੇਤੇ ਰਹੇ, ਚੁਨਾਂਚਿ ਮੈਂ ਇਹ ਹਵਾਲਾ ਕਲੀਮੈਂਸ ਦੀ ਇਕ ਪੁਸਤਕ ਵਿਚੋਂ ਦੇਂਦਾ ਹਾਂ (ਜੋ ਮੇਰੀ ਲੰਡਨ ਵਿਚ ਛਪੀ, Plato & the True Enlightener of the Soul, Published by Luzac & Co., 1912, ਪੰਨੇ 146-47 ਦੇ ਫੁਟ ਨੋਟ ਵਿਚ ਦਿੱਤਾ ਹੋਇਆ ਹੈ।)*

*"About the hair", "says Clemens, "the following seems right. Let the head of men be shaven, unless it has curly hair. But let the chin have the hair But let not twisted locks hang far down from the head, gliding into womanish ringlets. For an ample beard suffices for men. And if one, too, shave a part of his beard, it must not be made entirely bare, for this is a disgraceful sight. The shaving of the chin to the skin is reprehensible, approaching to plucking out the hair and smoothing. For instance, thus the Psalmist, delighted with the hair of the beard, says, "As the ointment that descends on the beard, the beard of Aaron." (Ps. cxxxIII. 2.) Having celebrated the beauty of the beard by a repetition, he made the face to shine with the ointment of the Lord.*

*(ਬਾਕੀ ਫੁਟ ਨੋਟ ਅਗਲੇ ਪੰਨੇ 'ਤੇ)*

ਮੁੱਛਾਂ ਦੇ ਸੰਬੰਧ ਵਿਚ ਲਿਖਿਆ ਹੈ, ਵਿੱਦਿਤ ਹੁੰਦਾ ਹੈ ਕਿ ਕੇਸ਼ਾਂ ਦੀ ਰੂਹਾਨੀ ਵਡਿਆਈ ਦਾ ਉਸ ਨੂੰ ਵੀ ਮੁਤਲਿਕ ਕੋਈ ਗਿਆਨ ਨਹੀਂ ਸੀ, ਅਰ ਉਸ ਨੇ ਵੀ ਆਪਣੇ ਬਜ਼ੁਰਗ ਪਾਲ ਵਾਂਗ ਆਪਣੀ ਇਨਸਾਨੀ ਅਕਲ ਦੇ ਆਸਰੇ ਹੀ ਇਨਸਾਨ ਦੀਆਂ ਤੁੱਛ ਸਰੀਰਿਕ ਸਹੂਲਤਾਂ ਤੇ ਸੁਹੱਣਪ ਨੂੰ ਦ੍ਰਿਸ਼ਟੀ-ਗੋਚਰ ਰੱਖ ਕੇ ਆਪਣੇ ਧਾਰਮਿਕ ਭਾਈਚਾਰੇ ਦੇ ਨਰ-ਨਾਰੀਆਂ ਨੂੰ ਉਪਦੇਸ਼ ਕੀਤਾ ਹੈ। ਕੇਸ਼ਾਂ ਦੇ ਜਿਸ ਰੂਹਾਨੀ ਜਮਾਲ ਨੂੰ ਸ੍ਰੀ ਗੁਰੂ ਕਲਗੀਧਰ ਨੇ ਇਸ ਭੂ ਮੰਡਲ ਦੇ ਇਤਿਹਾਸ ਵਿਚ ਪਹਿਲੀ ਵੇਰ ਪ੍ਰਗਟਾਇਆ ਹੈ, ਤੇ ਜਿਸ ਨੂੰ ਗੁਰੂ ਕੇ ਸਿੱਖਾਂ ਨੇ ਆਪਣੇ ਅੰਤਹਕਰਣ ਵਿਚ ਸਾਖਿਆਤ ਅਨੁਭਵ ਕੀਤਾ ਹੈ ਉਸ ਅਰਸ਼ੀ ਜਮਾਲ ਦੀ ਝਾਕੀ ਕਲੀਮੈਂਸ ਨੂੰ ਨਸੀਬ ਨਹੀਂ ਹੋਈ।



---

*(ਪਿਛਲੇ ਪੰਨੇ ਦਾ ਬਾਕੀ ਫੁਟ ਨੋਟ)*

*Since cropping is to be adopted not for the sake of elegace, but on account of the necessity of the case ; the hair of the head, that it may not grow so long as to come down and interfere with the eyes and that of the moustache similarly, which is dirtied in eating, is to be cut round, not by the razor, but by a pair of cropping scissors. But the hair on the chin is not to be disturbed, as it gives no trouble, and lends to the face dignity and paternal terror. Moreover, the shape instructs many not to sin because it renders detection easy. To those who do not wish to sin openly, a habit that will escape observation and is not conspicuous is most agreeable, which, when assumed, will allow them to transgress, without detection; so that being undistinguishable from others, they may fearlessly go their length in sinning. A cropped head not only shows a man to be grave, but renders the cranium less liable to injury, by accustoming it to the presence of both cold and heat ; and it averts the mischiefs arising from these, which the hair absorbs into itself like a sponge, & so inflicts on the brain constant mischief from the moisture." (Anti Nicene Christian Library Series Vol. IV Author Vol. I., pp. 317-19)*

*ਇਸ ਤੋਂ ਅੱਗੇ ਇਸਤ੍ਰੀਆਂ ਲਈ ਕੇਸ ਰੱਖਣ ਦੀਆਂ ਹਿਦਾਇਤਾਂ ਹਨ। ਮੈਂ ਆਪਣੀ ਪੁਸਤਕ ਵਿਚ ਉਕਤ ਹਵਾਲੇ ਦੀਆਂ ਕਈ ਗੱਲਾਂ ਦਾ ਕਾਫ਼ੀ ਖੰਡਨ ਕੀਤਾ ਹੈ। ਮਸਲਨ ਜੇ ਲੰਮੇ ਕੇਸ ਆਦਮੀ ਦੀਆਂ ਅੱਖਾਂ ਲਈ ਨੁਕਸਾਨਦੇਹ ਹਨ ਤਾਂ ਕੀ ਉਹ ਤੀਵੀਆਂ ਦੀਆਂ ਅੱਖਾਂ ਲਈ ਨੁਕਸਾਨਦੇਹ ਨਹੀਂ, ਇਤਯਾਦਿ?*

# 19.

ਉਪਰ ਕਿਹਾ ਗਿਆ ਹੈ ਕਿ ਹਰ ਪ੍ਰਸਿੱਧ ਦੇਸ਼ ਦੇ ਮਹਾਂਪੁਰਖਾਂ ਨੇ ਕੇਸ਼ਾਂ ਤੇ ਦਾਹੜੀ-ਮੁੱਛਾਂ ਨੂੰ ਮਰਦ ਦੀ ਸੁੰਦਰਤਾ ਤੇ ਬਜ਼ੁਰਗੀ ਦਾ ਚਿੰਨ੍ਹ ਮੰਨਿਆ ਹੈ, ਭਾਵੇਂ ਇਹਨਾਂ ਨੂੰ ਕਿਸੇ ਨੇ ਰੂਹਾਨੀ ਬੁਲੰਦੀ ਦਾ ਚਿੰਨ੍ਹ ਯਾ ਵਸੀਲਾ ਨਹੀਂ ਮੰਨਿਆ, ਪਰ ਜੇ ਜ਼ਰਾ ਡੂੰਘੀ ਵਿਚਾਰ ਦੁਆਰਾ ਸੋਚਿਆ ਜਾਏ ਤਾਂ ਇਸ ਕਥਨ ਵਿਚ ਲਘੂ ਮਾਤ੍ਰਿਕ ਤ੍ਰੁਟੀ ਜਿਹੀ ਪ੍ਰਤੀਤ ਹੋਵੇਗੀ, ਕਿਉਂ ਜੋ ਜਿਸ ਨੂੰ ਅਸੀਂ ਹਕੀਕੀ ਮਾਨਿਆਂ ਵਿਚ ਬਜ਼ੁਰਗੀ (Venerability) ਆਖਦੇ ਹਾਂ, ਉਸ ਵਿਚ ਅਸੀਂ ਕੁੱਝ ਕੁ ਮਾਤ੍ਰਾ ਰੂਹਾਨੀ ਬੁਲੰਦੀ ਦੀ ਵੀ ਜ਼ਰੂਰ ਅਨੁਭਵ ਕਰਦੇ ਹਾਂ, ਭਾਵੇਂ ਸਚੇਤ ਅਨੁਭਵ ਦੁਆਰਾ, ਤੇ ਭਾਵੇਂ ਅਚੇਤ ਅਨੁਭਵ ਦੁਆਰਾ। ਤੁਸੀਂ ਉਪਰਲੇ ਅੰਕ ਦੇ ਫੁਟ ਨੋਟ ਵਿਚ ਕਲੀਮੈਂਸ ਦਾ ਹਵਾਲਾ ਹੀ ਧਿਆਨ ਨਾਲ ਪੜ੍ਹੋ, ਉਹ ਪੁਰਾਣੇ ਅਹਿਦਨਾਮੇ (Bible) ਵਿਚੋਂ ਹਜ਼ਰਤ ਦਾਊਦ ਦੇ ਉਸ ਛੰਦ (Psalm 133.2) ਦਾ ਹਵਾਲਾ ਦੇਂਦਾ ਹੈ, ਜਿਸ ਵਿਚ ਉਸ ਨੇ ਹਜ਼ਰਤ ਹਾਰੂਨ (Aaron, ਹਜ਼ਰਤ ਮੂਸਾ ਦੇ ਵੱਡੇ ਭ੍ਰਾਤਾ) ਦੇ ਦਾਹੜੇ ਦੀ, ਦੋ ਵੇਰ ਦਾਹੜੇ ਦਾ ਨਾਂ ਲੈ ਕੇ, ਪ੍ਰਸੰਸਾ ਕੀਤੀ ਹੈ, ਤੇ ਅਧਿਆਤਮਿਕ ਉਲਾਸ (ਰੂਹਾਨੀ ਵਜਦ, Spiritual Rapture) ਵਿਚ ਕਿਹਾ ਹੈ, "ਵਾਹ ਵਾਹ ਦਾਹੜਾ ਸੀ, ਦਾਹੜਾ ਹਾਰੂਨ ਦਾ, ਜਿਸ ਤੋਂ ਹਰੀ ਪ੍ਰਭੂ ਦਾ ਪਵਿੱਤ੍ਰ ਤੇਲ ਵਗਿਆ!" ਤੇ ਫਿਰ ਇਸੇ ਵਾਕ ਦੀ ਪੁਸ਼ਟੀ ਵੱਜੋਂ ਕਲੀਮੈਂਸ ਕਹਿੰਦਾ ਹੈ ਕਿ ਦਾਹੜੇ ਦੇ ਕਾਰਨ ਹਰੀ ਪ੍ਰਭੂ ਨੇ ਹਾਰੂਨ ਦੇ ਚਿਹਰੇ ਨੂੰ ਆਪਣੇ ਪਵਿੱਤ੍ਰ ਤੇਲ ਨਾਲ ਚਮਕਾਇਆ! ਹੁਣ ਪਾਠਕ ਆਪ ਹੀ ਵਿਚਾਰਨ ਕਿ ਜਦ ਦਾਹੜੇ ਦੇ ਕਾਰਨ ਹਾਰੂਨ, ਹਰੀ ਪ੍ਰਭੂ ਦੀ ਕ੍ਰਿਪਾ ਦਾ ਪਾਤ੍ਰ ਬਣ ਗਿਆ, ਤਾਂ ਦਾਹੜਾ ਰੂਹਾਨੀ ਜੀਵਨ ਦਾ ਚਿੰਨ੍ਹ ਨਾ ਹੋਇਆ ਤਾਂ ਕੀ ਹੋਇਆ? ਮੈਨੂੰ ਇਸ ਸੰਬੰਧ ਵਿਚ ਇਕ ਨਿੱਕੀ ਜਿਹੀ ਘਟਨਾ ਜ਼ਾਤੀ ਜੀਵਨ ਦੀ ਵੀ ਖ਼ੂਬ ਚੇਤੇ ਆਈ ਹੈ। ਮੈਂ ਅਜੇ (ਸੰਨ ੧੯੦੮ ਵਿੱਚ) ਪੂਰੇ ਵੀਹ ਸਾਲ ਦਾ ਨਹੀਂ ਸਾਂ, ਜਦੋਂ ਮੈਨੂੰ ਲੰਡਨ ਵਿਚ, ਸਦਾ ਸਿਮ੍ਰਨ ਜੋਗ ਭਾਈ ਸਾਹਿਬ ਕਾਹਨ ਸਿੰਘ ਜੀ (ਨਾਭਾ ਨਿਵਾਸੀ), ਪਹਿਲੀ ਵੇਰ, ਇਕ ਸਮਾਗਮ ਵਿਚ ਮਿਲ ਪਏ। ਕ੍ਰਿਪਾ ਸਾਗਰ ਮੇਰੇ ਬਹੁਤ ਹੀ ਨੇੜੇ ਆ ਗਏ, ਤੇ ਇਸ ਨਾਚੀਜ਼ ਦੀ ਯੁਵਕ ਦਾਹੜੀ ਨੂੰ, ਜੋ ਖੁਲ੍ਹੀ ਸੀ, ਪਰਖਣ ਹਿਤ, ਆਪਣੇ ਕਰ ਕਮਲ ਨਾਲ ਟਟੋਲਦਿਆਂ ਹੋਇਆਂ, ਪ੍ਰਸੰਨਤਾ ਵਿਚ, ਕਹਿਣ ਲੱਗੇ,

"ਦਾਹੜੀ ਸ੍ਰੀ ਗੁਰੂ ਕਲਗੀਧਰ ਦੀ ਰਹਿਮਤ ਦਾ ਚਿੰਨ੍ਹ ਹੈ!" ਤੇ ਕਦੇ ਨਾ ਵਿਸਾਰਨ ਜੋਗ ਭਾਈ ਸਾਹਿਬ ਨੇ ਇਹ ਵਾਕ ਸੋਲਾਂ ਹੀ ਆਨੇ ਸਹੀ ਉਚਾਰਿਆ ਸੀ। ਸ੍ਰੀ ਗੁਰੂ ਕਲਗੀਧਰ ਦੀ ਰਹਿਮਤ ਦੇ ਇਸ ਪ੍ਰਤੱਖ ਚਿੰਨ੍ਹ ਦੇ ਅੱਗੇ, ਕਿਹੜੇ ਦੇਸ਼ ਤੇ ਕਿਹੜੇ ਭੇਸ ਦੇ, ਵਾਕਿਫ਼ ਤੇ ਨਾਵਾਕਿਫ਼ ਦਾ ਪਿਆਰ ਨਾਲ, ਸੀਸ ਨਹੀਂ ਝੁਕਦਾ; ਤੇ ਇਸ ਕਥਨ ਦੀ ਹਕੀਕਤ ਤੋਂ ਕਿਹੜਾ ਗੁਰੂ ਕਾ ਸਿੱਖ ਵਾਕਿਫ਼ ਨਹੀਂ? ਫਿਰ, ਜਿਹਾ ਕਿ ਕਲੀਮੈਂਸ ਕਹਿੰਦਾ ਹੈ, ਦਾਹੜੀ ਜ਼ਰੂਰ ਇਕ ਲੰਮੀ ਹਦ ਤੱਕ ਹਰ ਧਰਮ ਦੇ ਆਦਮੀ ਨੂੰ ਪਾਪ (ਅਰਥਾਤ, ਕਲੰਕਿਤ ਕਰਮਾਂ) ਤੋਂ ਬਚਾਂਦੀ ਹੈ, ਤੇ ਸਦ-ਮਾਰਗ ਵੱਲ ਜਾਣ ਨੂੰ ਪ੍ਰੇਰਦੀ ਹੈ, ਪਰ ਬੜੀ ਅਸਚਰਜ ਗੱਲ ਹੈ ਕਿ ਦਾਹੜੀ ਮਰਦ ਦੇ ਚਿਹਰੇ ਪੁਰ ਪ੍ਰਗਟ ਵੀ ਠੀਕ ਉਸੇ ਸਮੇਂ ਹੁੰਦੀ ਹੈ ਜਦ ਲਗਾਤਾਰ ਗੁਮਰਾਹ ਕਰਨ ਵਾਲੀਆਂ ਮਹਾਂ ਬਲਵੰਤ, ਅੰਦਰੂਨੀ ਤੇ ਬਹਿਰੂਨੀ ਸ਼ਕਤੀਆਂ, ਇਕ ਦੁਸ਼ਟ ਸਮੀਪੀ ਵੈਰੀ ਦੀਆਂ ਚੰਚਲ ਚਪਲ ਬਿਕ੍ਰਾਲ ਤੇ ਭਿਆਨਕ ਫ਼ੌਜਾਂ ਵਾਂਗ, ਮਰਦ ਨੂੰ, ਤੇਜ਼ ਝੱਖੜ ਦੀ ਫੁਰਤੀ ਨਾਲ, ਅਚਣਚੇਤ ਆ ਘੇਰਦੀਆਂ ਹਨ, ਤੇ ਭੂਤ ਭਵਿਖਤ ਵਰਤਮਾਨ ਦੇ ਸਾਰੇ ਮਾਰੂ ਤੇ ਹੋਸ਼-ਭੁਲਾਊ ਹਥਿਆਰਾਂ ਦੁਆਰਾ ਇਸ ਪੁਰ ਆਕ੍ਰਮਣ ਕਰਦੀਆਂ ਹਨ। ਓਦੋਂ ਕਿਸੇ ਵੀ ਧਰਮ ਦਾ ਮਨੁੱਖ ਹੋਵੇ, ਜੇ ਉਸ ਦੇ ਹਿਰਦੇ ਵਿਚ ਇਹ ਵਿਸ਼੍ਵਾਸ ਇਸਥਿਤ ਹੈ ਕਿ ਕੁਝ ਕਰਮ ਸੁਕ੍ਰਿਤ ਹਨ ਤੇ ਕੁਝ ਕੁਕ੍ਰਿਤ, ਤਾਂ ਉਸ ਨੂੰ ਉਸ ਦੇ ਧਰਮ ਅਨੁਸਾਰ ਨਿਸ਼ੇਧਿਤ ਕਰਮ ਕਰਨ ਲਗਿਆਂ ਜ਼ਰੂਰ ਉਸ ਦੀ ਦਾਹੜੀ ਵਰਜੇਗੀ। ਮਨੁੱਖ ਰੁਕੇ ਯਾ ਨਾ ਰੁਕੇ, ਉਸ ਦੀ ਮਰਜ਼ੀ ਬੱਸ, ਜੇ ਕਿਸੇ ਇਕ ਵੀ ਮਨੁੱਖ ਦੀ ਦਾਹੜੀ ਉਸ ਮਨੁੱਖ ਨੂੰ ਆਪਣੇ ਸਤਿਗੁਰੂ ਦੇ ਉਪਦੇਸ਼ ਦੀ ਚੇਤਾਵਨੀ ਕਰਾਉਂਦੀ ਹੈ, ਤੇ ਉਸ ਨੂੰ ਕੁਕ੍ਰਿਤ ਕਰਮ ਤੋਂ ਬਚਾ ਕੇ ਸਦ ਧਰਮ ਵਿਚ ਪ੍ਰਵਿਰਤ ਕਰਦੀ ਹੈ ਤਾਂ ਇਹ ਇਸ ਗੱਲ ਦਾ ਪ੍ਰਤੱਖ ਸਬੂਤ ਹੈ ਕਿ ਦਾਹੜੀ ਦਾ ਜ਼ਰੂਰ ਰੂਹਾਨੀ ਆਚਰਣ ਨਾਲ ਸ੍ਵਭਾਵਿਕ ਸੰਬੰਧ ਹੈ। ਤੇ ਐਸੇ ਹੀ ਸੁਕ੍ਰਿਤ ਸੁਭਾਗੇ ਕਰਮਚਾਰੀਆਂ ਦੀਆਂ ਦਾਹੜੀਆਂ ਵੱਲ ਇਸ਼ਾਰਾ ਕਰਦਿਆਂ ਹੋਇਆਂ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਨੇ ਫ਼ਰਮਾਇਆ ਹੈ:-

*"ਸੇ ਦਾੜੀਆਂ ਸਚੀਆ ਜਿ ਗੁਰ ਚਰਨੀ ਲਗੰਨਿ੍ ॥*
*ਅਨਦਿਨੁ ਸੇਵਨਿ ਗੁਰੁ ਆਪਣਾ ਅਨਦਿਨੁ ਅਨਦਿ ਰਹੰਨਿ੍ ॥*
*ਨਾਨਕ ਸੇ ਮੁਹ ਸੋਹਣੇ ਸਚੈ ਦਰਿ ਦਿਸੰਨਿ੍ ॥ ੫੨ ॥*
*ਮੁਖ ਸਚੇ ਸਚੁ ਦਾੜੀਆ ਸਚੁ ਬੋਲਹਿ ਸਚੁ ਕਮਾਹਿ ॥*
*ਸਚਾ ਸਬਦੁ ਮਨਿ ਵਸਿਆ ਸਤਿਗੁਰ ਮਾਂਹਿ ਸਮਾਂਹਿ ॥*
*ਸਚੀ ਰਾਸੀ ਸਚੁ ਧਨੁ ਉਤਮ ਪਦਵੀ ਪਾਂਹਿ ॥*
*ਸਚੁ ਸੁਣਹਿ ਸਚੁ ਮੰਨਿ ਲੈਨਿ ਸਚੀ ਕਾਰ ਕਮਾਹਿ ॥*
*ਸਚੀ ਦਰਗਹ ਬੈਸਣਾ ਸਚੇ ਮਾਹਿ ਸਮਾਹਿ ॥*

*ਨਾਨਕ ਵਿਣੁ ਸਤਿਗੁਰ ਸਚੁ ਨ ਪਾਈਐ ਮਨਮੁਖ ਭੂਲੇ ਜਾਂਹਿ ॥ ੫੩ ॥*

*(ਸਲੋਕ ਵਾਰਾਂ ਤੇ ਵਧੀਕ॥ ਪੰ. ੧੪੧੯)*

ਇਹਨਾਂ ਸਲੋਕਾਂ ਵਿਚ ਸਤਿਗੁਰਾਂ ਨੇ ਦਾੜ੍ਹੀਆਂ ਨੂੰ ਲਕਸ਼ਣਾ ਬ੍ਰਿੱਤੀ ਦੁਆਰਾ ਦਾਹੜੀਆਂ ਵਾਲਿਆਂ ਦਾ ਪ੍ਰਤੀਨਿਧ ਠਹਿਰਾਇਆ ਹੈ, ਤੇ ਦਾਹੜੀਆਂ ਵਾਲਿਆਂ ਤੋਂ ਮੁਰਾਦ ਗੁਰੂ ਕੇ ਸਿੱਖਾਂ ਦੀ ਹੈ। ਦਾੜ੍ਹੀ ਨੂੰ ਐਨਾ ਸ੍ਰੇਸ਼ਟ ਸਮਝਿਆ ਹੈ ਕਿ ਇਸ ਨੂੰ ਗੁਰਸਿੱਖ ਨਾਲ ਅਭੇਦ (Identify) ਕਰ ਦਿੱਤਾ ਹੈ। ਇਸ ਤੋਂ ਇਹ ਵੀ ਸਪੱਸ਼ਟ ਸਿੱਧ ਹੈ ਕਿ ਅੰਮ੍ਰਿਤ ਦੀ ਰੀਤੀ ਤੋਂ ਬਹੁਤ ਪਹਿਲਾਂ ਵੀ ਗੁਰੂ ਕੇ ਸਿੱਖ ਸਭ ਦਾੜ੍ਹੀ ਰੱਖਦੇ ਸਨ, ਸ੍ਰੀ ਗੁਰੂ ਅਮਰਦਾਸ ਸਾਹਿਬ ਦਾ ਸਮਾਂ ਸ੍ਰੀ ਗੁਰੂ ਨਾਨਕ ਦੇਵ ਦੇ ਬਿਲਕੁਲ ਨੇੜੇ ਸੀ। ਦਾੜ੍ਹੀ ਦੀ ਲਾਜ ਪੰਜਾਬੀ ਮੁਹਾਵਰਾ ਵੀ 'ਦਾੜ੍ਹੀ' ਦੀ ਸ੍ਰੇਸ਼ਟਤਾ ਦਾ ਲਖਾਯਕ ਹੈ। ਤਾਂ ਤੇ ਹਜ਼ਰਤ ਦਾਊਦ ਨੇ ਠੀਕ ਹੀ ਹਜ਼ਰਤ ਹਾਰੂਨ ਦੇ ਦਾੜ੍ਹੇ ਦੀ ਪਵਿੱਤ੍ਰਤਾ ਦਾ ਗੀਤ ਗਾਇਆ ਹੈ। *ਸਰ ਟਾਮਸ ਮੋਰ (ਸੰਨ ੧੪੭੮ ਤੋਂ ੧੫੩੫) ਇੰਗਲਿਸਤਾਨ ਵਿਚ, ਸ੍ਰੀ ਗੁਰੂ ਨਾਨਕ ਦੇਵ ਦਾ ਸਮਕਾਲੀ, ਸ਼ਾਹ ਹੈਨਰੀ ਸਪਤਮ ਦਾ ਉੱਤਮ ਉੱਚ ਅਹਿਲਕਾਰ ਸੀ। ਇਸ ਫ਼ਰਿਸ਼ਤਾ ਸੀਰਤ, ਰੌਸ਼ਨ ਜ਼ਮੀਰ, ਸਦਾਕਤ-ਪਸੰਦ, ਮਹਿਬੂਬ-ਇ-ਇਲਾਹੀ ਨੇ, ਹੋਰ ਅਹਿਲਕਾਰਾਂ ਵਾਂਗ, ਬਾਦਸ਼ਾਹ ਨੂੰ ਮੁਲਕ ਦਾ ਧਾਰਮਿਕ ਪ੍ਰਮੁਖ ਤਸਲੀਮ ਕਰਨ ਲਈ ਆਪਣੀ ਰਜ਼ਾਮੰਦੀ ਪ੍ਰਗਟ ਨਾ ਕੀਤੀ, ਬਾਦਸ਼ਾਹ ਨਾਰਾਜ਼ ਹੋ ਗਿਆ ਤੇ ਇਸ (ਸਰ ਟਾਮਸ ਮੋਰ) ਨੂੰ ਬਾਗ਼ੀ ਹੋਣ ਦੇ ਜੁਰਮ ਵਿਚ ਮੌਤ ਦੀ ਸਜ਼ਾ ਸੁਣਾ ਦਿੱਤੀ। ਇਸ ਰਾਜ-ਯੋਗੀ ਦਾ ਬੜਾ ਲੰਮਾ ਦਾਹੜਾ ਸੀ। ਜਦ ਕਤਲ-ਗਾਹ ਵਿਚ ਕਤਲ ਹੋਣ ਵੇਲੇ ਇਸ ਨੇ ਲੱਕੜ ਪੁਰ ਆਪਣੀ ਗਰਦਨ ਰੱਖੀ ਤਾਂ ਇਹ ਸ਼ਬਦ ਕਹਿ ਕੇ, ਕਿ ਇਸ ਨੇ ਤਾਂ ਬਗਾਵਤ ਨਹੀਂ ਕੀਤੀ, ਆਪਣੇ ਦਾਹੜੇ ਨੂੰ ਗਰਦਨ ਤੋਂ ਉਪਰ ਕਰ ਲਿਆ ਤਾਂ ਜੋ ਉਹ ਵੀ ਗਰਦਨ ਦੇ ਨਾਲ ਕੱਟਿਆ ਨਾ ਜਾਏ।



---

*★"In 1529, Sir Thomas More succeeded Wolsey as Lord Chancellor. In 1532 he resigned that office and in 1534, for refusing to recognise the king as the head of the Church, he was accused of high treason. On Tuesday, July 7, 1535. he was beheaded. He was beatified in 1886. More is one of the most attractive characters in English history, and has a permanent place in Englich literature. He wrote a* ***History of Richard III*** *as well as the immortal Utopia" (The New Standard Encyclopaedia and World Atlas, published by the Times of India. p. 902),*

*"He died as he had lived, with saintly calm. That at least he said, as he drew aside his beard from the block, has committed no treason" (The Household of Sir Thomas More, by Miss Manning. published by George Routledge and Sons, London, p. xxxi, Introduction).*

# 20.

ਇਹ ਪਰਮ ਸੋਗਮਈ ਘਟਨਾ ਪੰਜਾਬ ਤੋਂ ਤਕਰੀਬਨ ਸਾਢੇ ਛੇ ਹਜ਼ਾਰ ਮੀਲ ਦੂਰ, ਸ੍ਰੀ ਗੁਰੂ ਨਾਨਕ ਦੇਵ ਜੀ ਦੇ (ਸੰਨ ੧੫੩੯ ਵਿਚ) ਜੋਤੀ ਜੋਤਿ ਸਮਾਉਣ ਤੋਂ ਚਾਰ ਸਾਲ ਪਹਿਲਾਂ (ਸੰਨ ੧੫੩੫ ਵਿਚ) ਹੋਈ। ਉਹ ਕਿਹੜੇ ਕੋਮਲ ਭਾਵ ਦਾੜ੍ਹੇ ਸੰਬੰਧੀ ਬਜ਼ੁਰਗ ਟਾਮਸ ਮੋਰ ਦੇ ਪਵਿੱਤ੍ਰ ਹਿਰਦੇ ਵਿਚ ਹੋਣੇ ਹਨ, ਜਿਨ੍ਹਾਂ ਦੇ ਕਾਰਨ ਉਸ ਨੇ ਆਪਣੇ ਦਾੜ੍ਹੇ ਨੂੰ ਜੱਲਾਦ ਦੀ ਤਲਵਾਰ ਤੋਂ ਬਚਾਣਾ ਚਾਹਿਆ, ਇਸ ਦਾ ਸਾਨੂੰ ਪਤਾ ਨਹੀਂ, ਇਹ ਵਾਹਿਗੁਰੂ ਆਪ ਹੀ ਜਾਣਦਾ ਹੈ। ਪਰ ਨਿਸ਼ਚਿਤ ਹੈ ਕਿ ਉਸ ਨੇ ਦਾੜ੍ਹੇ ਦੇ ਕੱਟੇ ਜਾਣ ਵਿਚ ਆਪਣੀ ਬੇ-ਹੁਰਮਤੀ ਸਮਝੀ, ਅਰ ਉਸ ਸਮੇਂ ਦੇ ਇੰਗਲਿਸਤਾਨ ਵਿਚ, ਉਸ ਦੇ ਇਸ ਅਮਲ ਦਾ ਅਪਾਰ ਪ੍ਰਭਾਵ ਪਿਆ ਹੋਣਾ ਹੈ। ਕਿਉਂ ਜੋ ਜਿਸ ਘਟਨਾ ਦੇ ਬ੍ਰਿਤਾਂਤ ਨੂੰ ਪੜ੍ਹਦਿਆਂ ਤੇ ਮੁੜ ਆਪਣੇ ਪਾਠਕਾਂ ਪ੍ਰਤੀ ਨਿਰੂਪਣ ਕਰਦਿਆਂ ਹੋਇਆਂ ਅੱਜ ਸਵਾ ਚਾਰ ਸੌ ਵਰ੍ਹੇ ਬਾਅਦ, ਮੇਰੇ ਨੇਤ੍ਰਾਂ ਤੋਂ ਵੈਰਾਗ ਦੇ ਅੱਥਰੂ ਛਮਾ-ਛਮ ਵਗ ਸਕਦੇ ਹਨ, ਭਲਾ ਉਸ ਨੂੰ ਸਾਖਿਆਤ ਵੇਖਣ ਵਾਲਿਆਂ ਵਿਚੋਂ ਕਠੋਰ ਤੋਂ ਕਠੋਰ ਹਿਰਦੇ ਵੀ ਕਿਉਂ ਨਾ ਦ੍ਰਵੇ ਹੋਣਗੇ। ਫਿਰ, ਜਿਸ ਲੇਖਕ ਨੇ ਪਹਿਲਾਂ ਇਸ ਹਕੀਕਤ ਨੂੰ ਕਲਮਬੰਦ ਕੀਤਾ ਹੈ, ਉਸ ਨੇ ਵੀ ਜ਼ਰੂਰ ਟਾਮਸ ਮੋਰ ਦੀ ਇਸ ਅਪੂਰਬ ਕ੍ਰਿਆ ਦੀ ਵਿਸ਼ੇਸ਼ ਮਹੱਤਤਾ ਤੇ ਕੋਮਲਤਾ ਨੂੰ ਸ੍ਵੀਕਾਰ ਕੀਤਾ ਹੋਣਾ ਹੈ। ਸਿਰ ਤੇ ਮੂੰਹ ਦੇ ਵਾਲਾਂ ਸੰਬੰਧੀ ਜੋ ਫ਼ਿਲੋਸਾਫ਼ਿਕ ਵਿਚਾਰ ਤੇ ਇਤਿਹਾਸਕ ਹਵਾਲੇ ਹੁਣ ਤੱਕ ਪ੍ਰਬੀਣ ਪਾਠਕਾਂ ਦੇ ਸਾਹਮਣੇ ਰੱਖੇ ਗਏ ਹਨ ਉਹਨਾਂ ਤੋਂ ਇਹ ਪੂਰੀ ਤਰ੍ਹਾਂ ਨਿਸ਼ਚਿਤ ਹੁੰਦਾ ਹੈ ਕਿ ਸੰਸਾਰ ਵਿਚ ਲਗਾਤਾਰ ਇਹਨਾਂ ਰੱਬੀ ਦਾਤਾਂ ਦੇ, ਕਦੇ ਹੱਕ ਵਿਚ ਤੇ ਕਦੇ ਵਿਰੁੱਧ ਪ੍ਰਚਾਰ ਹੁੰਦਾ ਰਿਹਾ ਹੈ। ਨਾ ਤਾਂ ਕਦੇ ਸਾਰੇ ਲੋਕ ਇਹਨਾਂ ਦੇ ਵਿਰੋਧੀ ਹੋਏ ਹਨ ਤੇ ਨਾ ਹੀ ਕਦੇ ਇਹਨਾਂ ਦੇ ਪੱਖ ਵਿਚ। ਪਰ ਇਸ ਵਿਸ਼ੇ ਪੁਰ* ਇਸ ਸ਼ਬਦ ਦੇ ਨਾਲ, ਹੇਠਾਂ ਜੋ (Foot Notes) ਟਿੱਪਣੀਆਂ ਦਿੱਤੀਆਂ

---

*ਹੇਠ ਦਿੱਤੇ ਹਵਾਲਿਆਂ ਤੋਂ ਪਾਠਕ ਨੂੰ ਉਹਨਾਂ ਦੇਸ਼ਾਂ ਸੰਬੰਧੀ, ਕੇਸਾਂ ਤੇ ਦਾੜ੍ਹੀ ਮੁੱਛਾਂ ਦੇ ਰੱਖਣ ਯਾ ਨਾ ਰੱਖਣ ਦੇ ਸੰਖੇਪ ਇਤਿਹਾਸ ਤੋਂ, ਪੂਰੀ-ਪੂਰੀ ਵਾਕਫ਼ੀਅਤ ਹੋ ਜਾਵੇਗੀ, ਜੋ ਭਾਰਤ ਤੋਂ ਪੱਛਮ ਵੱਲ ਹਨ:-

*(1) "In Gaul, hair was much esteemed, hence the apellation Gallia Comata; cutting off the hair was a punishment. The royal family of France held it as a privilege to wear long hair artfully dressed and curled. "The clerical tonsure is of apostolic institution!" **Isidorus Hispalensis**. Pope Anicetus forbade the clergy to wear long hair in A.D. 155." - Haydn's Dict.*

(ਬਾਕੀ ਫੁਟ ਨੋਟ ਅਗਲੇ ਕਾਲਮ 'ਤੇ)

ਗਈਆਂ ਹਨ, ਉਹਨਾਂ ਤੋਂ ਤਾਂ ਏਹੋ ਸਿੱਧ ਹੁੰਦਾ ਹੈ ਕਿ ਹੁਣ ਤਕ ਅਧਿਕਤਰ ਪ੍ਰਚਾਰ ਇਹਨਾਂ ਦੇ ਪੱਖ ਵਿਚ ਹੀ ਹੁੰਦਾ ਚਲਾ ਆਇਆ ਹੈ। ਅਰ ਭਾਵੇਂ ਵਰਤਮਾਨ ਸਮੇਂ ਵਿਚ ਵਿਸ਼੍ਵਕੀਯ (Universal) ਰਸਮੀ ਦੌਰ ਇਹਨਾਂ ਦੇ ਵਿਰੁੱਧ ਚਲ ਪਿਆ ਹੈ, ਤਾਂ ਵੀ ਹੇਠਾਂ ਟਿਪਣੀਆਂ ਵਿਚ ਦਿੱਤੇ ਗਏ ਹਵਾਲਿਆਂ ਦੇ ਆਧਾਰ ਪੁਰ ਮੈਂ ਪੇਸ਼ੀਨ-ਗੋਈ ਕਰਦਾ ਹਾਂ ਕਿ ਜ਼ਰੂਰ ਕਦੇ ਨੇੜੇ ਯਾ ਦੂਰ ਦੇ ਭਵਿਸ਼ਜਤ ਵਿਚ ਫਿਰ ਵਿਸ਼੍ਵਕੀਯ ਰਸਮੀ ਦੌਰ ਇਹਨਾਂ ਦੇ ਹੱਕ ਵਿਚ ਚਲੇਗਾ, ਤੇ ਇਸ ਦੌਰ ਨੂੰ ਸੁਰਜੀਤ ਕਰਨ ਵਿਚ ਸਭ ਤੋਂ ਵਧੀਕ ਹਿੱਸਾ

---

*(ਪਿਛਲੇ ਕਾਲਮ ਦਾ ਬਾਕੀ ਫੁਟ ਨੋਟ)*

*(2) "The ancient Britons were noted for their long bushy hair : Serloo, a Norman Bishop preached against long and curled hair, which had the desired effect, for Henry the Ist. and his courtiers consented to cut their curls off, 1104 : long hair remained the fashion of France in the reign of Louis XIII. ; cut short in the time of Cromwell (in England), whence the apellation of roundhead," -Dict. of Chronology, Overall.*

*(3) "Beards, worn by the nations of antiquity ; the clergy ordered to shave their beards, 1146, not fashionable in England until after the Conquest, 1250. By an order of the Court of Aldermen, July 10, 1543, it was decreed that no citizen or inhabitant of the city, wearing a **beard**, should have the custody of any orphan of the city, or become surety, or be admitted to the freedom of the said city so long as he shall wear any such beared" W.H. Overall.*

*(4) "The Egyptians did not wear beards ; the Assyrians did. They have been worn for centuries by the Jews. Who were forbidden to mar their beards, 1490 B.C. (Leviticus XIX. 27. Old Testament). The Tartars waged a long war with the Persians, declaring them infidels because they would not cut their beards after the custom of Tartary. The Greeks wore their beards till the time of Alexander, 330 B.C. Beards were worn by the Romans, 390 B.C. In England they were not fashionable after the Conquest (1066), until the 13th century, and were discontinued at the Restoration. Peter the Great enjoined the Russians, even of rank, to shave, but was obliged to keep officers on foot to cut off the beard by force. About 1851, the custom of wearing the beard increased in Great Britain until about 1890, when moustaches only became popular ; after about 1905 it became the fashion to wear no hair of any kind on the face."*

*(Haydn's Dictionary of Dates, 25th Edition.)*

ਸ੍ਰੀ ਗੁਰੂ ਕਲਗੀਧਰ ਦੇ ਸਿੰਘ ਲੈਣਗੇ, ਕੀ ਦੁਨੀਆਂ ਦੇ ਲੋਕਾਂ ਨੂੰ ਪ੍ਰਤੱਖ ਪ੍ਰਤੀਤ ਨਹੀਂ ਹੁੰਦਾ ਕਿ ਜਿਸ ਹਿੰਦੁਸਤਾਨ ਦੇ ਕਿਸੇ ਵੀ ਸ਼ਹਿਰ ਵਿਚ, ਅੱਜ ਤੋਂ ਕੇਵਲ ਸੱਠ ਸਾਲ ਪਿਛੇ, ਪੰਜਾਬ ਤੋਂ ਪੰਜ ਸੌ ਮੀਲ ਪਰ੍ਹੇ ਸਿੱਖਾਂ ਨੂੰ ਸਾਧਾਰਣ ਜਨਤਾ ਦਾ ਕੋਈ ਮਨੁੱਖ ਨਹੀਂ ਜਾਣਦਾ ਸੀ, ਤੇ ਨਾ ਪੰਜਾਬ ਤੋਂ ਬਾਹਰ ਵਿਸ਼ਾਲ ਹਿੰਦ ਵਿਚ ਕਿਤੇ ਕੋਈ ਸਿੱਖ ਨਜ਼ਰ ਹੀ ਆਉਂਦਾ ਸੀ, ਅੱਜ ਉਸੇ ਹਿੰਦੁਸਤਾਨ ਦਾ ਕੋਈ ਵੀ ਸ਼ਹਿਰ ਤੇ ਪ੍ਰਸਿੱਧ ਕਸਬਾ ਐਸਾ ਨਹੀਂ ਜਿੱਥੇ ਗੁਰੂ ਕੇ ਸਿੱਖ ਤੇ ਗੁਰਦੁਆਰੇ ਦ੍ਰਿਸ਼ਟੀ ਨਾ ਪੈਂਦੇ ਹੋਵਣ! ਤੁਸੀਂ ਲਖਨਊ, ਕਾਨਪੁਰ ਤੇ ਇਲਾਹਾਬਾਦ ਹੀ ਲਵੋ। ਇਹਨਾਂ ਸ਼ਹਿਰਾਂ ਵਿਚ, ਸੰਨ ੧੯੧੩-੧੪ ਵਿਚ, ਫ਼ੌਜੀ ਤੇ ਪੁਲਸ ਦੇ ਸਿੰਘਾਂ, ਅਰ ਨਿਰਮਲੇ ਤੇ ਉਦਾਸੀ ਸੰਤਾਂ ਤੋਂ, ਇਲਾਵਾ, ਹੋਰ ਕੋਈ ਇਕ-ਇਕ ਦਰਜਨ ਸਿੰਘ ਵੀ ਮੌਜੂਦ ਨਹੀਂ ਸਨ। ਮੈਨੂੰ ਯਾਦ ਹੈ ਕਿ ਸੰਨ ੧੯੧੬ ਵਿਚ ਸੰਤ ਰਾਮੇਂਦ੍ਰ ਸਿੰਘ ਜੀ, ਨਾਭਾ ਨਿਵਾਸੀ ਨਾਲ ਮੈਂ ਕਾਨਪੁਰ ਵਿਚ ਇਕ ਹਿੰਦੂ ਪ੍ਰੇਮੀ ਨੂੰ, ਅੰਮ੍ਰਿਤ ਛਕਣ ਲਈ ਪ੍ਰੇਰਿਆ, ਪਰ ਕਿੰਨੇ ਹੀ ਦਿਨ ਯਤਨ ਕਰਦੇ ਰਹੇ, ਉਥੇ ਤਿਆਰ-ਬਰ-ਤਿਆਰ ਪੰਜਾਂ ਸਿੰਘਾਂ ਦੇ ਮਿਲਣ ਦਾ ਪ੍ਰਬੰਧ ਨਾ ਹੋ ਸਕਿਆ। ਆਖ਼ਰ ਪਤਾ ਲੱਗਾ ਕਿ ਘੋੜ-ਸਵਾਰ ਪੁਲਸ ਵਿਚ ਕੁਝ ਤਿਆਰ-ਬਰ-ਤਿਆਰ ਸਿੰਘ ਮੌਜੂਦ ਹਨ। ਸੋ ਉਥੇ ਪਹੁੰਚ ਕੇ ਉਸ ਪ੍ਰੇਮੀ ਨੂੰ ਸਿੰਘ ਸਜਾਇਆ ਗਿਆ। ਕਿਉਂ ਜੀ, ਅੱਜ ਕਾਨਪੁਰ ਦੇ ਸਿੰਘਾਂ ਦੀ ਸ਼ਾਨ ਤੇ ਸੰਖਿਆ ਨੂੰ ਠੀਕ-ਠੀਕ ਤੇ ਮੁਕੰਮਲ ਤੌਰ ਪਰ ਨਿਰੂਪਣ ਕਰਨ ਲਈ ਕਿਹੜਾ ਸਾਧਾਰਣ ਮਨੁੱਖ ਸਮਰਥ ਹੈ? ਸਤੰਬਰ ਸੰਨ ੧੯੦੬ ਦੇ ਲੰਡਨ ਵਿਚ ਕੇਵਲ ਪੰਜ ਗੁਰੂ ਕੇ ਸਿੰਘ ਵਸਨੀਕ ਸਨ, ਤੇ ਅਗਸਤ ਸੰਨ ੧੯੧੨ ਵਿਚ ਉਥੇ ੩੦ ਸਿੱਖ ਵਿਦਿਆਰਥੀਆਂ ਤੋਂ ਵਧੀਕ ਹੋਰ ਕੋਈ ਸਿੰਘ ਦ੍ਰਿਸ਼ਟੀ ਨਹੀਂ ਪੈਂਦਾ ਸੀ! ਕਿਉਂ ਜੀ, ਅੱਜ ਤੁਹਾਡਾ ਕਿੰਨਾ ਕੁ ਅੰਦਾਜ਼ਾ ਹੈ ਕਿ ਕਿੰਨੇ ਕੁ ਕੇਸ਼ਾਧਾਰੀ ਉਥੇ ਬਿਰਾਜਮਾਨ ਹਨ? ਕਈ ਹਜ਼ਾਰ ! ਕਿਉਂ ਜੀ, ਅੱਜ ਦੁਨੀਆਂ ਦਾ ਕਿਹੜਾ ਪੱਧਰਾ ਯਾ ਪਹਾੜੀ ਟੁਕੜਾ ਐਸਾ ਹੈ, ਜਿੱਥੇ ਗੁਰੂ ਕਾ ਸਿੰਘ ਸਿੱਖੀ ਦੀ ਅਸੀਮ ਅਜ਼ਮਤ ਵਿਚ, ਹਰ ਕੌਮ ਤੇ ਹਰ ਮਤ ਦੇ ਲੋਕਾਂ ਵਿਚ, ਮਾਨੋਂ ਕਲਜੁਗੀ ਵਿਸ਼ਿਆਂ ਦੇ ਠਾਠਾਂ ਮਾਰਦੇ ਹੋਏ ਸਮੁੰਦਰ ਵਿਚ, ਇਕ ਅਹਿਲ ਚਾਨਣ-ਮੁਨਾਰੇ ਵਾਂਗ ਡਟਿਆ ਹੋਇਆ ਦ੍ਰਿਸ਼ਟੀ ਨਹੀਂ ਪੈ ਰਿਹਾ? ਹੁਣ ਜ਼ਰਾ ਇਹ ਅੰਦਾਜ਼ਾ ਲਾਓ ਕਿ ਦੁਨੀਆਂ ਦੀ ਮਰਦਮ ਸ਼ੁਮਾਰੀ ਵਿਚ ਸਿੱਖਾਂ ਦੀ ਸੰਖਿਆਂ ਕਿੰਨੀ ਕੁ ਹੈ, ਤੇ ਇਹਨਾਂ ਦੇ ਮੁਕਾਬਲੇ ਵਿਚ ਦੂਜੇ ਮਤਾਂ ਦੇ ਲੋਕ ਕਿੰਨੇ ਹਨ, ਤੇ ਉਹਨਾਂ ਦੇ ਵਿਤ ਤੇ ਬਲ ਦਾ ਅੰਦਾਜ਼ਾ ਕੀ ਹੈ? ਅੰਮ੍ਰਿਤ ! ਪਰ ਕੀ ਉਹ ਸਿੱਖਾਂ ਦੇ ਮੁਕਾਬਲੇ ਵਿਚ ਆਪਣੇ ਨਾਮ, ਰੂਪ, ਇਤਿਹਾਸ, ਧਾਰਮਿਕ ਸਾਹਿਤਜ, ਧਾਰਮਿਕ ਪ੍ਰਚਾਰ ਤੇ ਧਾਰਮਿਕ ਅਭਿਆਸਾਂ ਦੁਆਰਾ ਆਪਣੇ ਚੌਗਿਰਦੇ ਦੇ ਲੋਕਾਂ ਉਤੇ ਕੋਈ ਦਾਇਮੀ ਪ੍ਰਭਾਵ ਪਾ ਰਹੇ ਹਨ? ਪਾਠਕ ਜਨ ਇਸ ਪ੍ਰਸ਼ਨ ਦਾ ਉੱਤਰ ਆਪ ਹੀ ਵਿਚਾਰਨ ਤੇ ਅਨੰਦ ਮਾਣਨ!



# 21.

ਪਰ ਪਾਠਕ ਕਿਵੇਂ ਇਸ ਪ੍ਰਸ਼ਨ ਦਾ ਉਤਰ ਆਪੇ ਵਿਚਾਰਣ ਤੇ ਕਿਉਂ ਅਨੰਦ ਮਾਣਨ? ਹਾਂ ਜੀ, ਇਸ ਲਈ ਕਿ ਜਗਤ ਵਿਚ ਗੁਰਮਤਿ ਹੀ ਇਕ ਐਸਾ ਧਰਮ ਹੈ ਜਿਸ ਨੇ ਮੋਕਸ਼ ਦੇ ਜਿਗਿਆਸੂ ਨੂੰ ਅਲਖ ਬ੍ਰਹਮ, ਯਾ ਅਲਖ ਪ੍ਰਭੂ, ਦੇ ਲਖੌਣ ਦਾ ਭਾਵ ਪ੍ਰਗਟ ਕੀਤਾ ਹੈ।

*"ਮੇਰੇ ਲਾਲ ਰੰਗੀਲੇ ਹਮ ਲਾਲਨ ਕੇ ਲਾਲੇ॥*
*ਗੁਰਿ ਅਲਖੁ ਲਖਾਇਆ ਅਵਰੁ ਨ ਦੂਜਾ ਭਾਲੇ॥*
*ਗੁਰਿ ਅਲਖੁ ਲਖਾਇਆ ਜਾ ਤਿਸੁ ਭਾਇਆ ਜਾ ਪ੍ਰਭਿ ਕਿਰਪਾ ਧਾਰੀ॥*
*ਜਗਜੀਵਨੁ ਦਾਤਾ ਪੁਰਖੁ ਬਿਧਾਤਾ ਸਹਜਿ ਮਿਲੇ ਬਨਵਾਰੀ॥"*

*(ਤੁਖਾਰੀ ਮ. ੧, ਪੰ. ੧੧੧੨)*

*"ਅਲਖੁ ਲਖਾਇਆ ਗੁਰ ਤੇ ਪਾਇਆ*
*ਨਾਨਕ ਇਹੁ ਹਰਿ ਕਾ ਚੋਲ੍ਹਾ॥"*

*(ਆਸਾ ਮ: ੫, ਪੰ. ੪੦੭)*

*ਹਿਰਦੈ ਸੁਣਿ ਸੁਣਿ ਮਨਿ ਅੰਮ੍ਰਿਤੁ ਭਾਇਆ॥*
*ਗੁਰਬਾਣੀ ਹਰਿ ਅਲਖੁ ਲਖਾਇਆ॥"*

*(ਆਸਾ ਮ. ੪, ਪੰ. ੩੬੬)*

ਮਤਾਂ ਦਾ ਕੋਈ ਅੰਤ ਨਹੀਂ, ਤਾਂ ਵੀ ਇਸ ਵੇਲੇ ਜਗਤ ਵਿਚ ਗੁਰਮਤਿ ਤੋਂ ਇਲਾਵਾ ਹੋਰ ਪੰਜ ਹੀ ਮਤ ਬਹੁਤੇ ਪ੍ਰਸਿੱਧ ਹਨ : ਹਿੰਦੂ, ਜੈਨ, ਬੁੱਧ, ਈਸਾਈ ਤੇ ਇਸਲਾਮ। ਸੋ ਇਹਨਾਂ ਵਿਚੋਂ ਜੈਨ ਤੇ ਬੁੱਧ ਤਾਂ ਬ੍ਰਹਮ (ਸਾਧਾਰਣ ਆਸਤਿਕ) ਸ਼੍ਰੇਣੀ ਦੇ ਮਤ ਹੀ ਨਹੀਂ, ਤੇ ਨਾ ਹੀ ਇਹ ਆਪਣੇ ਮਤਾਂ ਦਾ ਪ੍ਰਚਾਰ ਦੂਜੇ ਮਤਾਂ ਦੀ ਨਿੰਦਾ ਤੇ ਨੁਕਤਾਚੀਨੀ ਦੇ ਆਧਾਰ ਪੁਰ ਕਰਦੇ ਹਨ। ਹਿੰਦੂ ਮਤ ਦੇ ਸੰਬੰਧ ਵਿਚ ਇਥੇ ਕੁਝ ਕਹਿਣ ਦੀ

ਆਵਸ਼ਜਕਤਾ ਨਹੀਂ, ਕਿਉਂ ਜੋ ਇਸ ਮਤ ਦੇ ਅਨੁਯਾਈ ਗੁਰਮਤਿ ਦੇ ਪ੍ਰਕਾਸ਼ ਛੇਤ੍ਰ ਵਿਚ ਰਹਿੰਦੇ ਹਨ, ਤੇ ਸਮਾਂ ਪਾ ਕੇ ਇਹ ਆਪੇ ਹੀ ਮ੍ਰਿਗ ਤ੍ਰਿਸ਼ਨਾ ਦਾ ਜਲ ਤਿਆਗ ਕੇ ਗੁਰਮਤਿ ਦਾ ਹਕੀਕੀ ਅੰਮ੍ਰਿਤ ਪਾਨ ਕਰਨਗੇ। ਬਾਕੀ ਕੇਵਲ ਈਸਾਈ ਮਤ ਤੇ ਇਸਲਾਮ ਹੀ ਦੋ ਮਤ ਐਸੇ ਹਨ ਜੋ ਸੰਸਾਰ ਭਰ ਵਿਚ ਕਈ ਸਦੀਆਂ ਤੋਂ ਆਪਣੀ ਵਡਿਆਈ ਦਾ ਡੰਕਾ ਦੂਜੇ ਮਤਾਂ ਦੀ ਨਿੰਦਾ ਤੇ ਨੁਕਤਾਚੀਨੀ ਦੀ ਨੀਂਹ ਪੁਰ ਵਜਾ ਰਹੇ ਹਨ, ਅਰ ਗੁਰਮਤਿ ਦੇ ਪ੍ਰਚਾਰਕਾਂ ਤੇ ਗੁਰਸਿਖਾਂ ਦਾ ਵਿਸ਼ਾਲ ਜਗਤ ਵਿਚ ਇਨ੍ਹਾਂ ਹੀ ਦੋ ਮਤਾਂ ਦੇ ਪ੍ਰਚਾਰਕਾਂ ਤੇ ਅਨੁਯਾਈਆਂ ਨਾਲ ਟਾਕਰਾ ਹੋਣਾ ਹੈ। ਸੋ ਇਹਨਾਂ ਦੋ ਮਤਾਂ ਦਾ ਢੰਡੋਰਾ ਕੇਵਲ ਇਤਨਾ ਹੀ ਹੈ ਕਿ ਇਨਸਾਨ ਗੁਨਾਹਗਾਰ ਹੈ ਤੇ ਗੁਨਾਹਾਂ ਤੋਂ ਖ਼ਲਾਸੀ (ਨਿਜਾਤ) ਕਰਵਾਉਣ ਵਾਲਾ, ਇਕ ਮਤ ਦੇ ਅਨੁਸਾਰ ਹਜ਼ਰਤ ਮਸੀਹ ਹੈ, ਤੇ ਦੂਜੇ ਮਤ ਦੇ ਅਨੁਸਾਰ ਹਜ਼ਰਤ ਮੁਹੰਮਦ ਹੈ। ਬੱਸ, ਇਹਨਾਂ ਦੇ ਮਤਾਂ ਦੀ ਨਿਜਾਤ (Salvation) ਇਤਨੀ ਹੀ ਹੈ, ਅਰਥਾਤ, ਗੁਨਾਹ ਦੀ ਸਜ਼ਾ ਤੋਂ ਖ਼ਲਾਸੀ। ਚੁਨਾਂਚਿ ਇਹਨਾਂ ਮਤਾਂ ਦੇ ਅਨੁਯਾਈਆਂ ਦੀ ਇਬਾਦਤ, ਭਗਤੀ, ਯਾ ਬੰਦਗੀ ਦਾ ਵੀ ਕੇਵਲ ਏਹੋ ਇਕ ਮਨੋਰਥ ਹੈ ਕਿ ਇਹਨਾਂ ਨੂੰ ਆਪੋ ਆਪਣੇ ਇਸ਼ਟ ਦੀ ਸਿਫ਼ਾਰਿਸ਼ ਦੁਆਰਾ, ਈਸ਼ਵਰ ਗੁਨਾਹਾਂ ਦੀ ਸਜ਼ਾ ਮੁਆਫ਼ ਕਰ ਦੇਵੇ। ਹੁਣ, ਗੁਨਾਹਾਂ ਦੀ ਸਜ਼ਾ ਤੋਂ ਛੁਟਕਾਰਾ ਪਾਉਣ ਲਈ ਭਜਨ ਬੰਦਗੀ ਕਰਨੀ ਕੋਈ ਮਾੜੀ ਗੱਲ ਨਹੀਂ, ਪਰ ਈਸਾਈਆਂ ਤੇ ਮੁਸਲਮਾਨਾਂ ਦਾ ਅਕੀਦਾ ਇਹ ਹੈ ਕਿ "ਸ਼ਰਧਾਲੂ ਨੂੰ ਆਪਣੇ ਇਸ਼ਟ ਦੀ ਸਿਫ਼ਾਰਿਸ਼ ਦੁਆਰਾ, 'ਕਿਆਮਤ' ਦੇ ਦਿਨ ਗੁਨਾਹਾਂ ਦੀ ਮੁਆਫ਼ੀ ਮਿਲੇਗੀ ਤੇ ਜੰਨਤ ਦਾ ਵਾਸ ਪ੍ਰਾਪਤ ਹੋਵੇਗਾ; ਭਾਵ ਇਹ ਕਿ ਮਸੀਹੀ ਯਾ ਮੁਸਲਮਾਨ ਭਾਵੇਂ ਜੀਵਨ ਦੇ ਅੰਤ ਤੱਕ ਅੰਧਾ-ਧੁੰਧ ਗੁਨਾਹ ਕਰਦਾ ਜਾਵੇ ਉਸ ਨੂੰ ਤਾਂ ਵੀ ਜਦ 'ਕਿਆਮਤ' ਦਾ ਦਿਨ ਆਵੇਗਾ, ਗੁਨਾਹਾਂ ਤੋਂ ਮੁਆਫ਼ੀ ਮਿਲੇਗੀ ਤੇ ਜੰਨਤ ਨਸੀਬ ਹੋਵੇਗੀ ਪਰ ਗੁਰਮਤਿ ਦਾ ਸਿੱਧਾਂਤ ਇਹ ਨਹੀਂ ; ਗੁਰਮਤਿ ਦਾ ਸਿੱਧਾਂਤ ਇਹ ਹੈ, ਕਿ :-

*"ਪਿਛਲੇ ਅਉਗੁਣ ਬਖਸਿ ਲਏ ਪ੍ਰਭੁ ਆਗੈ ਮਾਰਗਿ ਪਾਵੈ॥"*

*(ਸੋਰਠਿ ਮ: ੫. ਪੰ. ੬੨੪)*

ਤੇ—

*"ਪਿਛਲੇ ਗੁਨਹ ਬਖਸਾਇ ਜੀਉ ਅਬ ਤੂ ਮਾਰਗਿ ਪਾਇ॥"*

*(ਪੰਨਾ ੯੯੪)*

ਤੇ ਫਿਰ—

*"ਪਿਛਲੇ ਗੁਨਹ ਸਤਿਗੁਰੁ ਬਖਸਿ ਲਏ ਸਤਸੰਗਤਿ ਨਾਲਿ ਰਲਾਵੈ॥*
*ਜਿਉ ਮੀਹਿ ਵੁਠੈ ਗਲੀਆ ਨਾਲਿਆ ਟੋਭਿਆ ਕਾ ਜਲੁ ਜਾਇ ਪਾਵੈ॥*

*ਵਿਚਿ ਸੁਰਸਰੀ ਸੁਰਸਰੀ ਮਿਲਤ ਪਵਿਤ੍ਰ ਪਾਵਨੁ ਹੋਇ ਜਾਵੈ ॥*
*ਏਹ ਵਡਿਆਈ ਸਤਿਗੁਰ ਨਿਰਵੈਰ ਵਿਚਿ ਜਿਤੁ ਮਿਲਿਐ ਤਿਸਨਾ ਭੁਖ ਉਤਰੈ ਹਰਿ ਸਾਂਤਿ ਤੜ ਆਵੈ ॥*
*ਨਾਨਕ ਇਹੁ ਅਚਰਜੁ ਦੇਖਹੁ ਮੇਰੇ ਹਰਿ ਸਚੇ ਸਾਹ ਕਾ ਜਿ ਸਤਿਗੁਰੂ ਨੋ ਮੰਨੈ ਸੁ ਸਭਨਾਂ ਭਾਵੈ ॥"*

*(ਬਿਲਾਵਲ ਵਾਰ, ਮ. ੪. ਪਉ: ਪੰ. ੮੫੫)*

ਕਿਉਂ ਜੀ, ਵਰਤਮਾਨ ਸਾਇੰਸ ਤੇ ਫ਼ਿਲਾਸਫ਼ੀ ਦੇ ਮਾਹਿਰ ਇਹਨਾਂ ਦੋਹਾਂ ਸਿੱਧਾਂਤਾਂ ਵਿਚੋਂ ਕਿਹੜੇ ਨੂੰ ਪੱਲੇ ਬੰਨ੍ਹਣਗੇ ਤੇ ਕਿਹੜੇ ਵਿਚ ਉਹਨਾਂ ਨੂੰ ਦਲੀਲ, ਮੁਸੱਰਤ, ਤੇ ਤਸਕੀਨ ਦੀਆਂ ਤੇਜ਼ ਰਸਮੀਆਂ ਦੀ ਝਲਕ ਦਿੱਸੇਗੀ ? ਮਰਨ ਮਗਰੋਂ "ਫ਼ਰਜ਼ੀ ਕਿਆਮਤ" ਦੇ ਦਿਨ ਗੁਨਾਹਾਂ ਦੀ ਮੁਆਫ਼ੀ ਦੇ ਸਿੱਧਾਂਤ ਵਿਚ ਕਿ ਹੁਣ, ਇਥੇ, ਇਸੇ ਵੇਲੇ ਜਿਊਂਦੇ ਜਾਗਦਿਆਂ ਗੁਨਾਹਾਂ ਦੀ ਬਖਸ਼ਸ਼ ਦੇ ਸਿੱਧਾਂਤ ਵਿਚ? ਨਿਰਸੰਦੇਹ, ਸਤਿਗੁਰ ਪੂਰੇ ਦੇ, ਹੁਣ ਇਥੇ ਜਿਊਂਦੇ ਜਾਗਦਿਆਂ ਨੂੰ ਗੁਨਾਹਾਂ ਤੋਂ ਵਿਮੁਕਤ ਹੋਣ ਦੇ ਸਿੱਧਾਂਤ ਵਿਚ! ਪਰ, ਪਿਛਲੇ ਗੁਨਾਹਾਂ ਦੀ ਮੁਆਫ਼ੀ ਦਾ ਵੀ ਰੂਹਾਨੀ ਜੀਵਨ ਵਿਚ ਲਾਭ ਤਦ ਹੀ ਹੈ ਜੇ ਅੱਗੋਂ ਬੰਦਾ ਗੁਨਾਹਾਂ ਤੋਂ ਪਾਕ ਰਹਿ ਕੇ ਜੀਵਨ ਬਤੀਤ ਕਰੇ, ਜੇ ਜੀਵਨ ਭਰ ਬੰਦਾ ਗੁਨਾਹਾਂ ਵਿਚ ਲਿਬੜਿਆ ਰਹੇ ਤਾਂ "ਫ਼ਰਜ਼ੀ ਕਿਆਮਤ" ਵਾਲੇ ਦਿਨ ਉਸ ਦੇ ਗੁਨਾਹਾਂ ਦੀ ਮੁਆਫ਼ੀ ਦਾ ਨਾ ਤਾਂ ਕੋਈ ਸਬੂਤ ਹੈ ਤੇ ਨਾ ਹੀ ਕੋਈ ਲਾਭ! ਪਰ ਗੁਨਾਹਾਂ ਤੋਂ ਪਾਕ ਹੋ ਜਾਣਾ ਵੀ ਰੂਹਾਨੀ ਜੀਵਨ ਦੇ ਆਦਰਸ਼ ਦਾ ਕੋਈ ਅੰਤਿਮ ਉਦੇਸ਼ ਨਹੀਂ, ਅੰਤਿਮ ਉਦੇਸ਼ ਰੂਹਾਨੀ ਜੀਵਨ ਦਾ, ਅਵਿਦਿਆ ਤੋਂ ਛੁਟਕਾਰਾ ਪਾਉਣਾ ਹੈ, ਤੇ ਗਿਆਨ ਦੀ ਪ੍ਰਾਪਤੀ ਕਰਨੀ ਹੈ। ਬੱਸ, ਇਸ ਜੀਵਨ ਵਿਚ ਮਨੁੱਖ ਨੂੰ ਗੁਨਾਹਾਂ ਤੋਂ ਸਦੀਵ ਲਈ ਪਾਕ ਕਰਨਾ, ਅਵਿਦਿਆ ਦੇ ਜਾਲ ਤੋਂ ਛੁਡਾਣਾ, ਗਿਆਨ ਮਹਾਂ ਰਸ ਪਿਲਾਣਾ, ਤੇ ਜੀਵਨ ਮੁਕਤ ਕਰਨਾ-ਇਹ ਗੁਰਮਤਿ ਦਾ ਢੰਡੋਰਾ ਹੈ, ਤੇ ਇਸੇ ਦੀ ਯੁਕਤ ਤੇ ਵਿਸਤ੍ਰਿਤ ਵਿਆਖਿਆ ਦਾ ਨਾਮ ਸਿੱਖ ਧਰਮ ਯਾ ਸਿੱਖ ਮਜ਼ਹਬ ਹੈ। ਬਸ, ਇਸ ਢੰਡੋਰੇ ਦੀ ਆਵਾਜ਼ ਨੂੰ ਗੁਰੂ ਕੀ ਸੰਗਤ ਜਿਸ ਸਿਦਕ ਤੇ ਸਦਾਕਤ ਨਾਲ, ਕਥਾ ਕੀਰਤਨ, ਲੰਗਰ ਤੇ ਰੈਣ ਬਸੇਰਾ ਦੇਣ ਦੀ ਸੇਵਾ ਦੁਆਰਾ ਚੌਕੁੰਟੀ ਵਿਚ ਜਿਗਿਆਸੂਆਂ ਦੇ ਕੰਨਾਂ ਤਕ ਪਹੁੰਚਾ ਰਹੀ ਹੈ, ਉਹ ਲਾਸਾਨੀ ਹੈ, ਤੇ ਸ੍ਰੋਤਿਆਂ ਨੂੰ ਯਕੀਨ ਆ ਰਿਹਾ ਹੈ ਕਿ ਇਸ ਪ੍ਰਚਾਰ ਦੀ ਪਿੱਠ ਤੇ ਸਿਰ ਉਤੇ ਜ਼ਰੂਰ ਕੋਈ ਸਚੇਤ ਸ਼ਕਤੀ ਵਿਦਜਮਾਨ ਹੈ। ਪੱਛਮ ਕਈ ਹਜ਼ਾਰ ਵਰ੍ਹਿਆਂ ਤੋਂ ਕਿਆਮਤ ਦੀ ਕਹਾਣੀ ਸੁਣ ਸੁਣ ਕੇ ਰੱਜ ਚੁਕਾ ਹੈ। ਉਹ ਹੁਣ ਸੱਚ ਦੇ ਸੁਣਨ ਲਈ ਬਿਹਬਲ ਹੈ। ਸਿਵਾਏ ਗੁਰਸੰਗਤ ਦੇ ਇਸ ਸੱਚ ਦਾ ਢੰਡੋਰਾ ਦੇਣ ਵਾਲਾ ਹੋਰ ਕੋਈ ਨਹੀਂ। ਬੈਕੁੰਠ ਵਾਸੀ ਨਬੀ, ਮੁਕਤ ਵਿਚ ਗੁਪਤ ਰਿਸ਼ੀ, ਤੇ ਨਿਰਵਾਣ ਵਿਚ ਲੀਨ ਬੁੱਧ ਹੁਣ ਇਹ ਢੰਡੋਰਾ ਦੇਣੋਂ ਅਸਮਰਥ ਹਨ! ਬਸ, ਇਸੇ ਵਿਚਾਰ ਵਲ ਇਸ਼ਾਰਾ ਕਰਦਿਆਂ ਹੋਇਆਂ ਮੈਂ ਉਪਰ ਕਿਹਾ ਸੀ ਕਿ ਪਾਠਕ ਜਨ ਆਪੇ ਵਿਚਾਰਨ ਤੇ ਅਨੰਦ ਮਾਣਨ! ਮੈਂ ਇਹ ਵੀ ਕਿਹਾ ਸੀ ਕਿ ਬੰਦ ਹੋ ਗਈਆਂ ਰਸਮਾਂ ਤੇ ਭੁਲ ਭਲ ਚੁਕੇ ਰਿਵਾਜਾਂ

ਦੇ ਕੌਮੀ ਤੇ ਆਲਮੀ ਦੌਰ* ਕਦੇ ਯਕਾ ਯਕ ਰੁਕ ਜਾਂਦੇ ਹਨ ਤੇ ਕਦੇ ਮੁੜ ਅਚਣਚੇਤ ਪ੍ਰਚਲਿਤ ਹੋ ਜਾਂਦੇ ਹਨ, ਸੋ ਇਸ ਚਮਤਕਾਰ (Strange Phenomenon) ਦੇ ਕਾਰਨ ਲੱਭਣੇ ਉਨੇ ਹੀ ਔਖੇ ਯਾ ਅਸੰਭਵ ਹਨ ਜਿੰਨੇ ਕਿ ਹੋਰ ਵੀ ਅਨੇਕਾਂ ਹੀ ਅਜੀਬ ਘਟਨਾਵਾਂ ਦੇ।



---

*ਬੈਂਜੇਮਿਨ ਡਿਜ਼ਰਾਈਲੀ (Earl of Beaconsfield) ਪਿਛਲੀ ਮਸੀਹੀ ਸਦੀ (1874) ਵਿੱਚ ਇੰਗਲਿਸਤਾਨ ਦਾ ਪ੍ਰਧਾਨ ਮੰਤ੍ਰੀ ਤੇ ਨੀਤੀ ਨਿਪੁੰਣ ਸਾਹਿਤਕਾਰ ਸੀ। ਇਸ ਦੇ ਪਿਤਾ ਆਈਜ਼ਕ ਡਿਜ਼ਰਾਈਲੀ ਨੇ ਇਕ ਬੜੀ ਅਸਚਰਜ ਪੁਸਤਕ ਲਿਖੀ, ਜਿਸ ਦਾ ਨਾਮ ਉਸ ਨੇ 'ਸਾਹਿਤਜ ਦੇ ਅਜੂਬੇ' ਰਖਿਆ, ਤੇ ਜੋ ਬਾਰ੍ਹਵੀਂ ਵੇਰ ਸੰਨ 1851 ਵਿਚ (ਲੰਡਨ ਦੇ Edward Moxon, Dover Street.) ਦੁਆਰਾ ਛਪੀ, ਇਸ ਦੇ ਇਕ ਭਾਗ (Section) ਦਾ ਨਾਮ 'ਰਿਵਾਜਾਂ ਸੰਬੰਧੀ ਰਿਵਾਇਤਾਂ (Anecdotes of Fashion) ਹੈ, ਜੋ ਪੰਨਾ 78 ਤੋਂ 83 ਤਕ ਚਲਦਾ ਹੈ। ਸੋ ਇਸ ਭਾਗ ਵਿਚ ਕੇਸਾਂ ਤੇ ਦਾਹੜੀ ਮੁੱਛਾਂ ਦੇ ਕਦੇ ਰੱਖਣ ਤੇ ਕਦੇ ਮੁਨਾਣ ਸੰਬੰਧੀ ਵੀ ਪਿਛਲੀਆਂ ਪੁਸਤਕਾਂ ਦੇ ਅਧਾਰ ਪੁਰ ਅਨੇਕਾਂ ਛੋਟੀਆਂ ਛੋਟੀਆਂ ਕਥਾਵਾਂ ਦਿੱਤੀਆਂ ਹਨ, ਜਿਨ੍ਹਾਂ ਵਿਚੋਂ ਮੈਂ ਕੁਝ ਕੁ ਦਿੰਦਾ ਹਾਂ : ਪੰਨਾ 79:

*"Sometimes fashions are quite reversed in their use in one age from another" ...... "Old Puttenham, in "The Art of Poesie," P. 239, on the present topic gives some curious information. Henry the 8th caused his own head, and all his courtiers, to be polled, & his **beard to be cut short ; before that time** it was thought more decent, both for old men & young, to be all shaven, & wear long hair Now again at this time (Elizabeth's reign), the young gentlemen of the court have **taken up the long hair trayling** on their shoulders, and think this more decent..."When the fair sex were accustomed to behold their lovers with beards, the sight of a shaved chin excited feelings of horror and aversion ; as much indeed as, in this less heroic age would a gallant whose luxuriant beard should stream like a meteor to the troubled air." When Louis the Seventh, (of France, 1137 to 1180 A. D.), to obey the injunctions of his bishops, cropped his hair, and shaved his beard, Eleanor, his consort, found him, with this unusual appearance. Very ridiculous, and soon very contemptible. She revenged herself as she thought proper, and the poor shaved king obtained a divorce. She then marriage the Count of Anjou, afterwards our Henry the Second. She had for her marriage-dower the rich provinces of Poiton and Guienne ; and this was the origin of those wars which for three hundred years ravaged France, and cost the French three millions of men. All which, probably, had never occurred, had Louis the Seventh not been so rash as to crop his head and shave his beard, by which he became so disgustful in the eyes of our Queen Eleanor. ਪਰ ਇਸ ਸਾਰੇ ਪੁਆੜੇ ਦਾ ਕਾਰਨ ਕੌਣ ਬਣੇ? ਪਾਦਰੀ! ਜਿਨ੍ਹਾਂ ਨੇ ਵਿਚਾਰੇ ਭੋਲੇ-ਭਾਲੇ ਬਾਦਸ਼ਾਹ ਦਾ ਸਿਰ ਮੂੰਹ ਮੁੰਨਵਾ ਦਿੱਤਾ।*

# 22.

ਜਿਹਾ ਕਿ ਮੈਂ ਉਪਰ ਇਸ਼ਾਰਤਨ ਕਹਿ ਚੁਕਾ ਹਾਂ, ਹੁਣ ਜਿਸ ਆਲਮੀ ਦੌਰ ਨੇ ਕੇਸ਼ਾਂ ਤੇ ਸਾਬਤ ਸੂਰਤ ਦੇ ਹੱਕ ਵਿਚ ਚਲਣਾ ਹੈ, ਉਹ ਕਿਸੇ ਪੂਰਨ ਸਚੇਤ ਸ਼ਕਤੀ ਦੀ ਰਹਿਬਰੀ ਵਿਚ ਚਲਣਾ ਹੈ, ਤੇ ਅਕਾਲ ਪੁਰਖ ਦੇ ਕਿਸੇ ਵਿਸ਼ੇਸ਼ ਨਿਸ਼ਚਿਤ ਮਨੋਰਥ ਨੂੰ ਪੂਰਾ ਕਰਨ ਲਈ ਚਲਣਾ ਹੈ, ਉਸ ਨਿਸ਼ਚਿਤ ਮਨੋਰਥ ਦੇ ਸੰਬੰਧ ਵਿਚ ਭਾਵੇਂ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਦੇਸ਼ ਤੋਂ ਪੂਰਾ-ਪੂਰਾ ਗਿਆਨ ਹੈ ਕਿ ਉਹ ਕੀ ਹੈ, ਤਾਂ ਵੀ ਸ੍ਰੀ ਦਸਮੇਸ਼ ਜੀ ਨੇ ਸਾਨੂੰ ਨਿਹਕੇਵਲ (Categorical) ਵਾਕਾਂ ਦੁਆਰਾ ਸੂਚਿਤ ਕਰ ਦਿੱਤਾ ਹੈ ਕਿ ਉਹ ਵਿਸ਼ੇਸ਼ ਮਨੋਰਥ 'ਸਾਰੇ ਜਗਤ ਵਿਚ ਧਰਮ ਦਾ ਪ੍ਰਚਾਰ ਕਰਨਾ ਹੈ,' ਨਾਲੇ ਇਹ ਵੀ ਨਿਹਵੇਕਲ ਸ਼ਬਦਾਂ ਦੁਆਰਾ ਦਸ ਦਿੱਤਾ ਹੈ ਕਿ "ਜਿਸ ਵਿਸ਼ੇਸ਼ ਮਨੋਰਥ ਨੂੰ ਅਮਲੀ-ਜਾਮਾ ਪਹਿਨਾਉਣ ਲਈ ਮੈਂ ਜਗਤ ਵਿਚ ਆਇਆ ਹਾਂ ਉਹਨੂੰ ਮੈਂ ਆਪਣੀ ਸ਼ਕਤੀ ਦੁਆਰਾ ਸਿੱਧੀ ਦੀ ਸੀਮਾ ਤਕ ਪਹੁੰਚਾਉਣ ਦੇ ਸਮਰਥ ਨਹੀਂ ਸਾਂ।" ਉਹ ਫ਼ਰਮਾਂਦੇ ਹਨ:-

*"ਅਕਾਲ ਪੁਰਖ ਬਾਚ॥ ਚੌਪਈ॥ ਮੈਂ ਅਪਨਾ ਸੁਤ ਤੋਹਿ ਨਿਵਾਜਾ॥*
*ਪੰਥੁ ਪ੍ਰਚੁਰ ਕਰਬੇ ਕਹੁ ਸਾਜਾ॥ ਜਾਹਿ ਤਹਾਂ ਤੈ ਧਰਮੁ ਚਲਾਇ॥*
*ਕਬੁਧਿ ਕਰਨ ਤੇ ਲੋਕ ਹਟਾਇ॥"*

(ਬ.ਨ. ਅ. ਛੰ. ੨੯.)

ਪਾਠਕ ਜੀ, ਤੁਸਾਂ ਨੇ ਇਹ ਵਾਕ ਅਣਗਿਣਤ ਵੇਰ ਪੜ੍ਹੇ ਹੋਣੇ ਹਨ, ਪਰ ਕੀ ਤੁਸਾਂ ਕਦੇ ਇਹਨਾਂ ਵਾਕਾਂ ਵਿੱਚ ਨਿਵਾਜਾ ਸ਼ਬਦ ਵਲ ਯਥੋਚਿਤ ਧਿਆਨ ਦਿੱਤਾ ਹੈ? ਕਿਹਾ ਅਸਚਰਜ ਪ੍ਰਯੋਗ ਹੈ, ਇਸ ਸ਼ਬਦ ਦਾ! ਵੇਖੋ, ਜਦ ਹਜ਼ਰਤ ਈਸਾ ਬਾਰੇ ਈਸਾਈਆਂ ਨੂੰ ਇਸ ਪ੍ਰਕਾਰ ਦਾ ਦਾਹਵਾ ਕਰਨ ਦੀ ਲੋੜ ਪਈ ਤਾਂ ਉਹਨਾਂ ਨੇ 'ਪੈਦਾ' ਸ਼ਬਦ ਦਾ ਪ੍ਰਯੋਗ ਕੀਤਾ ਤੇ ਕਿਹਾ, "ਰੱਬ ਦਾ ਇਕਲੌਤਾ ਪੈਦਾ ਕੀਤਾ ਹੋਇਆ ਪੁੱਤਰ" (The only begotten son of God). ਪਰ 'ਪੈਦਾ' ਸ਼ਬਦ ਕਿਹਾ ਭੱਦਾ ਹੈ, ਤੇ ਇਸ ਦੇ ਨਾਲ ਕੈਸੇ

ਭੱਦੇ ਫੁਰਨਿਆਂ ਤੇ ਤਰੀਕਿਆਂ ਦਾ ਸੰਬੰਧ ਹੈ। ਹੁਣ ਇਸ ਦੇ ਮੁਕਾਬਲੇ ਵਿਚ ਨਿਵਾਜਾ (ਨਵਾਜ਼) ਸ਼ਬਦ ਵਲ ਨਜ਼ਰ ਮਾਰੋ, ਇਹ ਫ਼ਾਰਸੀ ਜ਼ਬਾਨ ਦਾ ਸ਼ਬਦ ਹੈ ਤੇ ਇਸ ਦੇ ਅਰਥ ਹਨ 'ਨਿਮਾਣੇ ਨੂੰ ਮਾਣ ਬਖਸ਼ਣਾ' ਜਿਕੁਰ 'ਬੰਦਾ ਨਵਾਜ਼' 'ਗ਼ਰੀਬ ਨਵਾਜ਼', ਤਾਂਤੇ ਸਤਿਗੁਰਾਂ ਦੇ ਵਾਕ ਦਾ ਅਰਥ ਹੋਇਆ : "ਮੈਂ ਤੈਨੂੰ ਆਪਣਾ ਪੁੱਤਰ ਹੋਣ ਦਾ ਮਾਣ ਬਖਸ਼ਿਆ ਹੈ" ਅਥਵਾ, "ਪੁੱਤਰ ਪਦ ਦੀ ਵਡਿਆਈ ਦਿੱਤੀ ਹੈ, ਤੇ ਸੁਮਾਰਗ ਦਾ ਪ੍ਰਚਾਰ ਕਰਨ ਹਿੱਤ ਰਚਿਆ ਹੈ, ਤੂੰ ਉਥੇ (ਜਗਤ ਵਿਚ) ਜਾ ਤੇ ਧਰਮ ਚਲਾ : ਭਾਵ ਲੋਕਾਂ ਨੂੰ ਦੁਰਬੁੱਧੀ (ਦੁਆਰਾ ਖੋਟੇ ਕਰਮ) ਕਰਨ ਤੋਂ ਹਟਾ।" ਅਪਰ ਅਪਾਰ ਪ੍ਰਭੂ ਦਾ ਇਹ ਹੁਕਮ ਸੁਣ ਕੇ ਸ੍ਰੀ ਗੁਰੂ ਕਲਗੀਧਰ ਜੀ ਦੇ ਪੁਰਾਤਨ ਰੂਪ ਨੇ ਕੀ ਕੀਤਾ, ਉਹ ਉਪਰਲੇ ਵਾਕ ਤੋਂ ਅਗਲੇ ਵਿਚ ਆਪ ਦੱਸਦੇ ਹਨ :-

*"ਠਾਢ ਭਯੋ ਮੈਂ ਜੋਰਿ ਕਰਿ ਬਚਨ ਕਹਾ ਸਿਰ ਨਯਾਇ॥*
*ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ॥"*

*(ਬ.ਨ. ਅ. ੬. ਛੰ. ੩੦.)*

ਇਸ ਉੱਤਰ ਤੋਂ ਸਪੱਸ਼ਟ ਹੈ ਕਿ ਅਕਾਲ ਪੁਰਖ ਦੇ ਹੁਕਮ ਦੀ ਆਗਿਆ ਦਾ ਪਾਲਣ ਕਰਨ ਲਈ ਸ੍ਰੀ ਗੁਰੂ ਜੀ ਨੂੰ ਅਕਾਲ ਪੁਰਖ ਦੀ ਈਸ਼ਵਰੀ ਸਹਾਇਤਾ ਦੀ ਲੋੜ ਸੀ, ਤੇ ਇਹ ਸਹਾਇਤਾ ਉਨ੍ਹਾਂ ਨੂੰ ਅਕਾਲ ਪੁਰਖ ਦੇ ਹੁਕਮ ਦੇ ਨਾਲ ਹੀ ਤਤਛਿਨ ਪ੍ਰਾਪਤ ਵੀ ਹੋ ਗਈ। ਕਿਉਂ ਜੋ ਮਨੁੱਖ ਦਾ ਹੁਕਮ ਕੇਵਲ ਇਛਜਾ ਸੰਪੰਨ ਹੈ, ਪਰ ਅਕਾਲ ਪੁਰਖ ਦਾ ਹੁਕਮ ਇਛਜਾ ਤੋਂ ਇਲਾਵਾ ਸ਼ਕਤੀ ਤੇ ਵਿਭੂਤੀ ਸੰਪੰਨ ਵੀ ਹੈ, ਸੋ ਸ੍ਰੀ ਕਲਗੀਧਰ ਨੂੰ ਅਕਾਲ ਪੁਰਖ ਦੀ ਉਪ੍ਰੋਕਤ ਇਛਜਾ ਦੇ ਨਾਲ ਹੀ ਇਸ ਇਛਜਾ ਨੂੰ ਅਮਲੀ ਜਾਮਾ ਪਹਿਨਾਉਣ ਲਈ, ਸ਼ਕਤੀ ਤੇ ਵਿਭੂਤੀ ਵੀ ਤਤਕਾਲ ਪ੍ਰਾਪਤ ਹੋ ਗਈ। ਦੂਜਾ ਨੁਕਤਾ ਜੋ ਕਲਗੀਧਰ ਜੀ ਦੇ ਉਪ੍ਰੋਕਤ ਉੱਤਰ ਵਿਚ ਧਿਆਨ ਯੋਗ ਹੈ ਉਹ ਇਹ ਹੈ ਕਿ ਪੰਥ (ਸੁਮਾਰਗ) ਨੂੰ ਸ੍ਰੀ ਕਲਗੀਧਰ ਜੀ ਨੇ ਸਾਰੇ 'ਜਗਤ' ਵਿਚ ਚਲਾਉਣ ਲਈ ਅਕਾਲ ਪੁਰਖ ਤੋਂ ਸ਼ਕਤੀ ਤੇ ਵਿਭੂਤੀ ਪ੍ਰਾਪਤ ਕੀਤੀ ਹੈ, ਨਾ ਕਿ ਕਿਸੇ ਵਿਸ਼ੇਸ਼ ਦੇਸ਼ ਯਾ ਕਿਸੇ ਵਿਸ਼ੇਸ਼ ਕੌਮ ਵਿਚ ਚਲਾਉਣ ਲਈ। ਬੱਸ ਇਸੇ ਲਈ ਮੈਂ ਉਪਰ ਕਿਹਾ ਹੈ ਕਿ ਹੁਣ ਜੋ ਦੌਰ ਕੇਸ਼ਾਂ ਤੇ ਦਾੜ੍ਹੀ ਮੁੱਛਾਂ ਦੇ ਹੱਕ ਵਿਚ ਚੱਲਣਾ ਹੈ, ਉਹ ਆਲਮੀ (ਜਗਤ ਭਰ ਲਈ) ਹੋਣਾ ਹੈ ਤੇ ਉਸ ਦੇ ਚਲਾਉਣ ਲਈ ਪ੍ਰੇਰਨਾ ਕਿਸੇ ਪੂਰਨ ਸੁਚੇਤ ਵਿਅਕਤੀ ਵਲੋਂ ਹੋਣੀ ਹੈ, ਬੱਸ, ਉਹ ਪੂਰਨ ਸੁਚੇਤ ਸ਼ਕਤੀ ਸ੍ਰੀ ਗੁਰੂ ਕਲਗੀਧਰ ਦੀ ਜੋਤਿ ਹੈ, ਜੋ ਵਾਸਤਵ ਵਿਚ ਅਕਾਲ ਪੁਰਖ ਦੀ ਆਪਣੀ ਹੀ ਜੋਤਿ ਦਾ ਪ੍ਰਕਾਸ਼ ਹੈ। ਇਥੇ ਸ਼ਾਇਦ ਕਿਸੇ ਪਾਠਕ ਦੇ ਮਨ ਵਿਚ ਇਹ ਸ਼ੰਕਾ ਫੁਰੇ ਕਿ ਅਕਾਲ ਪੁਰਖ, ਜਿਸ ਨੂੰ ਅਸੀਂ ਨਿਰੰਕਾਰ ਮੰਨਦੇ ਹਾਂ, ਉਸ ਨੇ ਸ੍ਰੀ ਗੁਰੂ ਕਲਗੀਧਰ ਦੇ ਪੁਰਾਤਨ ਰੂਪ ਨਾਲ ਬਚਨ-ਬਿਲਾਸ ਕਿਵੇਂ ਕੀਤਾ? ਇਸ ਸ਼ੰਕਾ ਦਾ ਸਮਾਧਾਨ ਇਹ ਹੈ ਕਿ ਜਿਸ ਸਰਗੁਣ ਬ੍ਰਹਮ ਸੰਬੰਧੀ ਮੈਂ ਇਸ ਨਿਬੰਧ

ਵਿਚ ਅਨੇਕਾਂ ਵੇਰ ਕਹਿ ਚੁੱਕਾ ਹਾਂ ਕਿ ਉਹ ਨਿਰਾਕਾਰ ਵੀ ਹੈ ਤੇ ਸਾਕਾਰ ਵੀ। ਸੋ ਇਹਨਾਂ ਵਾਕਾਂ ਵਿਚ ਸ੍ਰੀ ਗੁਰੂ ਕਲਗੀਧਰ ਨੇ ਸਰਗੁਣ ਬ੍ਰਹਮ ਦਾ ਵਰਣਨ ਕੀਤਾ ਹੈ। ਫਿਰ ਸ੍ਰੀ ਗੁਰੂ ਕਲਗੀਧਰ ਜੀ ਨੂੰ ਤਾਂ ਅਸੀਂ ਸ੍ਰੀ ਅਕਾਲ ਪੁਰਖ ਦਾ ਆਪਣਾ ਰੂਪ ਹੀ ਸਮਝਦੇ ਹਾਂ, ਪਰ ਸਰਗੁਣ ਬ੍ਰਹਮ ਤਾਂ ਮੇਰੇ ਵਰਗੇ ਕੀੜੇ ਭਗਤਾਂ ਨਾਲ ਵੀ, ਗੱਲਾਂ ਕਰਦਾ ਹੈ। ਫ਼ਰਕ ਸਿਰਫ਼ ਇਹ ਹੈ ਕਿ ਮੇਰੇ ਵਰਗੇ ਕੀੜਿਆਂ ਵਿਚ ਅਕਾਲ ਪੁਰਖ ਦੇ ਰੂਪਾਂ ਨੂੰ ਪਛਾਣਨ ਦੀ ਸਮਰਥਾ ਨਹੀਂ, ਤੇ ਉਸ ਦੀ ਬੋਲੀ ਤਥਾ ਇਸ਼ਾਰਿਆਂ ਨੂੰ ਸਮਝਣ ਦਾ ਵੀ ਗੁਣ ਮੌਜੂਦ ਨਹੀਂ। ਇਸ ਸਿਧਾਂਤ ਦੀ ਪੁਸ਼ਟੀ ਸ੍ਰੀ ਗੁਰੂ ਪੰਚਮ ਪਾਤਸ਼ਾਹ ਜੀ ਦੇ ਮਹਾਂਵਾਕ ਤੋਂ ਵੀ ਹੁੰਦੀ ਹੈ, ਯਥਾ :-

*"ਸੁੰਨ ਸਮਾਧਿ ਗੁਫਾ ਤਹ ਆਸਨੁ ॥*
*ਕੇਵਲ ਬ੍ਰਹਮ ਪੂਰਨ ਤਹ ਬਾਸਨੁ ॥*
*ਭਗਤ ਸੰਗਿ ਪ੍ਰਭੁ ਗੋਸਟਿ ਕਰਤ ॥*
*ਤਹ ਹਰਖ ਨ ਸੋਗ ਨ ਜਨਮ ਨ ਮਰਤ ॥"*

*(ਰਾਮਕਲੀ ਮ: ੫ ਪੰ. ੮੯੪.)*

ਤਾਂ ਤੇ ਆਉਣ ਵਾਲੇ ਦੌਰ ਵਿਚ ਮਰਦਾਂ ਨੇ ਕੇਸ਼ ਤੇ ਦਾੜ੍ਹੀ ਮੁੱਛਾਂ ਕਿਸੇ ਸੰਸਾਰਿਕ ਯਾ *ਸਰੀਰਿਕ ਸ਼ੋਭਾ ਵਿਚਾਰਦ੍ਰਿਸ਼ਟ ਤੋਂ ਨਹੀਂ ਰਖਣੇ, ਬਲਕਿ ਕੇਵਲ ਸ੍ਰੀ ਗੁਰੂ ਕਲਗੀਧਰ ਜੀ ਦੀ ਆਗਿਆ ਦਾ ਪਾਲਨ ਕਰਨ ਹਿੱਤ ਰਖਣੇ ਹਨ, ਤੇ ਸ੍ਰੀ ਗੁਰੂ ਕਲਗੀਧਰ ਨੇ ਇਹਨਾਂ ਦੇ ਰੱਖਣ ਦੀ ਆਗਿਆ ਇਸ ਲਈ ਕੀਤੀ ਹੈ ਕਿ ਉਹਨਾਂ ਨੂੰ ਸ੍ਰੀ ਅਕਾਲ ਪੁਰਖ ਵਲੋਂ ਇਹਨਾਂ ਦੇ ਰਖਵਾਣ ਦੀ ਆਗਿਆ ਮਿਲੀ ਹੈ।



---

*★ਕੇਸਾਂ ਤੇ ਦਾੜ੍ਹੀ ਮੁੱਛਾਂ ਦੇ ਰੱਖਣ ਲਈ ਸੰਸਾਰਿਕ ਤੇ ਸਰੀਰਿਕ ਸ਼ੋਭਾ ਵਿਚਾਰ ਦ੍ਰਿਸ਼ਟੀ ਤੋਂ ਤਾਂ, ਅਸੀਂ ਵੇਖ ਚੁਕੇ ਹਾਂ ਕਿ ਹਮੇਸ਼ਾਂ ਤੋਂ ਸਨਮਾਨ ਤੇ ਸ਼ੌਕ ਚਲਾ ਆਇਆ ਹੈ, ਜਿਹਾ ਕਿ ਹੇਠ ਦਿੱਤੇ ਹਵਾਲੇ ਤੋਂ ਵੀ ਪ੍ਰਗਟ ਹੈ, ਪਰ ਰੂਹਾਨੀਅਤ ਦੇ ਪੱਖ ਵਿਚ ਇਹਨਾਂ ਦੀ ਆਵਸ਼ਜਕਤਾ ਕੇਵਲ ਸ੍ਰੀ ਕਲਗੀਧਰ ਨੇ ਹੀ ਪ੍ਰਗਟ ਕੀਤੀ ਹੈ:-*

*"There must be something more powerful in **beards** and moustachios than we are quite aware of ; for when these were in fashion - and long after this was written-the fashion has returned on us-with what enthusiasm were they not contemplated ! When moustachios were in general use, an author, in his Elements of Education, published*

*(ਬਾਕੀ ਫੁਟ ਨੋਟ ਅਗਲੇ ਪੰਨੇ 'ਤੇ)*

*(ਪਿਛਲੇ ਪੰਨੇ ਦਾ ਬਾਕੀ ਫੁਟ ਨੋਟ)*

11 *in 1640, thinks that "hairy excrement," as Armado in "Love's Labour Lost" calls it, contributed to make men valorous. He says, "I have a favourable opinion of that young gentleman* ***who is curions in fine moustachios.*** *The time he employs in adjusting, dressing, and curling them, is no lost time ; for the more he contemplates his moustachios, the more his mind will cherish and be animated by masculine and courageous notions" The best reason that could be given for wearing the* ***Longest and Largest beard*** *of any Englishman was that of a worthy clergyman in Elizabeth's reign, "that no act of his life might be unworthy of the gravity of his appearance."*

*The grand father of Mrs. Thomas, the Corinna of Cromwell, the literary friend of pope, by her account, "was very nice in the mode of that age, his valet being some hours every morning in* ***starching his beard*** *and* ***curling his whiskers*** *; during which time he was always read to." Taylor that water poet, humorously describes the great variety of beards in his time which extract may be found in Grey's Hudibras, Vol 1. p. -300.*

*The beard dwindled gradually under the two Charleses, till it was reduced into whiskers, and become extinct in the reign of James the Second, as if its fatality had been connected with that of the house of Stuart.*

*The hair has in all ages been remained endless topic for the declamation of the moralist, and the favourite object of fashion." (Curiosities of Literature, by I.Disraeli, Esq. D.C.L., F.S.A., 12th. Ed., 1851. London : Edward Moxon, Dover Street, p. 79.)*

# 23.

ਪਰ ਕਿਉਂ ਸ੍ਰੀ ਅਕਾਲ ਪੁਰਖ ਨੇ ਆਪਣੇ ਈਸ਼੍ਵਰੀਯ ਪੁਤ੍ਰ ਸ੍ਰੀ ਕਲਗੀਧਰ ਨੂੰ ਸਕੇਸ਼ ਤੇ ਸਾਬਤ ਸੂਰਤ ਸਿੱਖਾਂ ਦਾ ਪੰਥ ਪ੍ਰਚੱਲਿਤ ਕਰਨ ਦੀ ਉਚੇਚੀ ਆਗਿਆ ਕੀਤੀ? ਕੀ ਇਹ ਪੰਥ ਕੇਸ਼-ਹੀਨਾਂ ਦੁਆਰਾ ਚਲਣਾ ਸੰਭਵ ਨਹੀਂ ਸੀ? ਇਸ ਪ੍ਰਸ਼ਨ ਦਾ 'ਮੁਕੰਮਲ ਸਹੀ' ਉੱਤਰ ਤਾਂ ਕਲਗੀਧਰ ਜੀ ਆਪ ਹੀ ਦੇ ਸਕਦੇ ਹਨ, ਪਰ ਇਸ ਦਾ 'ਤਕਰੀਬਨ ਸਹੀ' ਉੱਤਰ ਸਾਨੂੰ ਜ਼ਰੂਰ ਖੋਜ ਦੁਆਰਾ ਲੱਭ ਸਕਦਾ ਹੈ। ਸੋ ਇਸ ਖੋਜ ਦਾ ਆਰੰਭ ਆਓ 'ਪੰਥ' ਸ਼ਬਦ ਤੋਂ ਕਰੀਏ। ਇਹ ਸ਼ਬਦ 'ਕ੍ਰਿਆ' ਵੀ ਹੈ ਤੇ ਨਾਉਂ (Noun) ਵੀ। ਕ੍ਰਿਆ ਰੂਪ ਵਿਚ ਇਸ ਦੇ ਅਰਥ ਹਨ: ਚਲਣਾ, ਹਰਕਤ ਕਰਨਾ', ਤੇ ਨਾਉਂ ਰੂਪ ਵਿਚ ਇਸ ਦੇ ਅਰਥ ਹਨ : 'ਰਸਤਾ' 'ਮਾਰਗ' 'ਪੰਥ ਸ਼ਬਦ', ਜਿਸ ਦੇ ਅਰਥ ਰਸਤਾ ਤੇ 'ਮਾਰਗ' ਹਨ, ਉਸ ਦਾ ਧਾਤੂ (Root) ਵੀ 'ਪੰਥ' ਹੀ ਹੈ। ਸਰ ਮਾਨੀਅਰ ਵਿਲੀਅਮ ਦਾ 'ਸੰਸਕ੍ਰਿਤ-ਅੰਗ੍ਰੇਜ਼ੀ ਕੋਸ਼' ਵੇਖਣ ਤੋਂ ਪਤਾ ਲਗਦਾ ਹੈ ਕਿ 'ਪੱਥ' ਤੇ 'ਪੰਥ' ਦਾ ਕ੍ਰਮ ਅਨੁਸਾਰ ਯੂਨਾਨੀ, ਲਾਤੀਨੀ, ਜਰਮਨ, ਜ਼ੰਦ, ਆਇਰਿਸ਼ ਆਦਿਕ ਬੋਲੀਆਂ ਦੇ ਪਾਤੋਸ ; ਪਾਂਤੋਸ਼; ਪਾਂਟ; ਪਦ, ਫ਼ਦ, ਫਟ, ਪਥਨ ਆਦਿਕ ਸ਼ਬਦਾਂ ਨਾਲ ਵੀ ਬੜਾ ਕਰੀਬੀ ਰਿਸ਼ਤਾ ਹੈ। ਅਰ ਅੰਗਰੇਜ਼ੀ ਦੇ ਪਾਥ (Path) ਤੇ ਸੰਸਕ੍ਰਿਤ ਦੇ ਪਥ ਤਥਾ ਪੰਥ ਵਿਚ ਤਾਂ ਮੁਤਲਿਕ ਕੋਈ ਫ਼ਰਕ ਪ੍ਰਤੀਤ ਹੀ ਨਹੀਂ ਹੁੰਦਾ- ਪਾਥ ਹੋਇਆ ਯਾ ਪਥ ਹੋਇਆ, ਇਕੋ ਗੱਲ ਹੈ। ਯਹੂਦੀਆਂ ਤੇ ਈਸਾਈਆਂ ਦੇ ਪੁਰਾਣੇ ਤੇ ਨਵੇਂ ਅਹਿਦਨਾਮੇ ਵਿਚ 'ਮਾਰਗ' ਲਈ ਜ਼ਿਆਦਾਤਰ 'ਵੇ' (Way) ਸ਼ਬਦ ਹੀ ਆਇਆ ਹੈ। ਪਰ ਪੁਰਾਣੇ ਵਿਚ 'ਪਾਥ' ਦਾ ਪ੍ਰਯੋਗ ਵੀ ਕਾਫੀ ਮੌਜੂਦ ਹੈ, ਯਥਾ:-

'Thou wilt shew me the Path of Life ; in Thy, Presence is fulness of joy ; at Thy Right Hand there are pleasures for evermore." (Psalm, 16, 11.) ਅਰਥਾਤ, "(ਹੇ ਪ੍ਰਭੂ) ਤੂੰ ਮੈਨੂੰ ਜੀਵਨ ਦਾ ਪੰਥ ਵਿਖਾ : ਤੇਰੀ ਦਰਗਾਹ ਵਿਚ ਅਨੰਦ ਦੀ ਪੂਰਨਤਾ ਹੈ ; ਤੇਰੇ ਸੱਜੇ ਹੱਥ ਵੱਲ ਖੁਸ਼ੀਆਂ ਹਨ ਸਦੀਵਤਾ ਲਈ।" ਏਦਾਂ ਹੀ

ਯਜੁਰਵੇਦ ਦੇ ੩੧ਵੇਂ ਅਧਿਆਇ ਦੇ ੧੮ਵੇਂ ਮੰਤ੍ਰ ਵਿਚ 'ਪੰਥ' ਸ਼ਬਦ ਆਇਆ ਹੈ, ਤੇ ਸ਼੍ਵੇਤਾਸ਼ਵਤਰ ਉਪਨਿਸ਼ਦ ਦੇ ਅਧਿਆਇ ੩ ਦੇ ੮ਵੇਂ ਮੰਤ੍ਰ ਵਿਚ, ਤਥਾ ਅਧਿਆਇ ੬ ਦੇ ੧੫ਵੇਂ ਮੰਤ੍ਰ ਵਿਚ ਵੀ ਆਇਆ ਹੈ। ਅਰ ਇਹ ਉਪਨਿਸ਼ਦ ਯਜੁਰਵੇਦ ਦਾ ਹੀ ਉਪਨਿਸ਼ਦ ਹੈ। ਇਹਨਾਂ ਥਾਵਾਂ ਪਰ ਵੀ 'ਪੰਥ' ਸ਼ਬਦ ਸਦ-ਮਾਰਗ ਲਈ ਹੀ ਵਰਤਿਆ ਗਿਆ ਹੈ, ਵਿਸ਼ੇਸ਼ ਕਰਕੇ ਉਸ ਮਾਰਗ ਲਈ ਜੋ ਮੋਕਸ਼ ਦਾ ਮਾਰਗ ਹੈ। ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਪੰਥ' ਸ਼ਬਦ ਮੋਕਸ਼ ਮਾਰਗ ਤੇ ਜਮ ਮਾਰਗ ਦੋਹਾਂ ਮਾਰਗਾਂ ਲਈ ਪ੍ਰਯੁਕਤ ਹੋਇਆ ਹੈ, ਯਥਾ :-

***"ਜਮ ਕੈ ਪੰਥਿ ਨ ਪਾਈਅਹਿ ਫਿਰਿ ਨਾਹੀ ਮਰਣੇ॥"***

*(ਵਾਰ ਗਉ. ਮ. ੫, ਪੰ. ੩੨੦)*

ਤਥਾ-

***"ਜਮ ਪੰਥੁ ਬਿਖੜਾ ਅਗਨਿ ਸਾਗਰੁ ਨਿਮਖ ਸਿਮਰਤ ਸਾਧੀਐ॥"***

*(ਗਉੜੀ ਮ. ੫. ਪੰ. ੨੪੮)*

ਹੁਣ ਇਸ ਦੇ ਪ੍ਰਤਿਕੂਲ, ਯਥਾ :-

***"ਹਰਿ ਕਾ ਪੰਥੁ ਕੋਊ ਬਤਾਵੈ ਹਉ ਤਾ ਕੈ ਪਾਇ ਲਾਗੀ॥"***

*(ਮਲਾਰ ਮ. ੪. ਪੰ. ੧੨੬੫)*

ਤਾਂ ਤੇ 'ਪੰਥ' ਸ਼ਬਦ ਸੁਮਾਰਗ ਤੇ ਕੁਮਾਰਗ ਦੋਹਾਂ ਲਈ ਪ੍ਰਯੁਕਤ ਹੋ ਸਕਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਾਕ ਦੇ ਪਿਛਲੇ ਯਾ ਅਗਲੇ ਕਿਸੇ ਸ਼ਬਦ ਯਾ ਸ਼ਬਦਾਂ ਤੋਂ ਅਮੂਮਨ ਨਿਸ਼ਚਿਤ ਹੋ ਜਾਂਦਾ ਹੈ ਕਿ 'ਪੰਥ' ਸੁਮਾਰਗ ਲਈ ਵਰਤਿਆ ਗਿਆ ਹੈ ਯਾ ਕੁਮਾਰਗ ਲਈ। ਪਰ ਜਿੱਥੇ 'ਪੰਥ' ਦੇ ਪਹਿਲੇ ਯਾ ਪਿੱਛੇ ਇਹ ਨਿਸ਼ਚਿਤ ਕਰਨ ਲਈ ਕੋਈ ਇਸ਼ਾਰਾ ਨਹੀਂ ਉਥੇ 'ਪੰਥ' ਸ਼ਬਦ ਦੇ ਅਰਥ ਨਿਸ਼ਚਿਤ ਕਰਨੇ ਅਤਿਯੰਤ ਕਠਿਨ ਹਨ। ਐਸੇ ਮੌਕੇ ਸਿਵਾਏ ਗੰਭੀਰ ਤਰਕ ਦੇ ਹੋਰ ਕੋਈ ਕੁੰਜੀ, ਆਸਰਾ, ਯਾ ਮਦਦਗਾਰ ਨਹੀਂ। ਮੈਂ ਇਕ ਮਿਸਾਲ ਪੇਸ਼ ਕਰਦਾ ਹਾਂ : ਜਪੁਜੀ ਦੀ ਚੌਦ੍ਹਵੀਂ ਪਉੜੀ ਵਿਚ ***"ਮੰਨੈ ਮਗੁ ਨ ਚਲੈ ਪੰਥੁ॥"*** ਐਸੀ ਤੁਕ ਹੈ ਜਿਸ ਦੇ ਅਗਲੇ ਪਿਛਲੇ ਸ਼ਬਦਾਂ ਤੋਂ 'ਪੰਥੁ' ਦੇ ਅਰਥ ਨਿਸ਼ਚਿਤ ਕਰਨੇ ਸੰਭਵ ਨਹੀਂ, ਤੇ ਇਸੇ ਕਾਰਨ ਭਿੰਨ-ਭਿੰਨ ਟੀਕਾਕਾਰਾਂ ਨੇ ਇਸ ਦੇ ਅਰਥ ਭਿੰਨ-ਭਿੰਨ ਕੀਤੇ ਹਨ। ਤਾਂ ਤੇ ਇਥੇ ਵੇਖੋ ਗੰਭੀਰ ਤਰਕ ਕਿਵੇਂ ਮਦਦ ਕਰਦਾ ਹੈ ਤੇ ਅਰਥ ਨਿਸ਼ਚਿਤ ਕਰਦਾ ਹੈ। ਲਉ ਇਕ ਸ਼੍ਰੇਣੀ ਦੇ ਟੀਕਾਕਾਰ ਤਾਂ ਇਸ ਦੇ ਅਰਥ ਕਰਦੇ ਹਨ, "ਜੋ ਹਰੀ ਦੇ ਮਾਰਗ (ਮਗੁ) ਨੂੰ ਮੰਨ ਲੈਂਦੇ ਹਨ, ਉਹ ਜਮ ਦੇ ਪੰਥ ਪੁਰ ਕਦੇ ਨਹੀਂ ਚਲਦੇ।" ਦੂਜੀ ਸ਼੍ਰੇਣੀ ਦੇ ਟੀਕਾਕਾਰ ਇਸ ਦੇ ਅਰਥ ਕਰਦੇ ਹਨ : "ਜਿਸ

ਮਨੁੱਖ ਦਾ ਮਨ ਨਾਮ ਨੂੰ ਮੰਨ ਲੈਂਦਾ ਹੈ, ਉਹ ਫੇਰ ਦੁਨੀਆਂ ਦੇ ਵੱਖੋ-ਵੱਖਰੇ ਮਜ਼ਹਬਾਂ ਦੇ ਦੱਸੇ ਰਸਤਿਆਂ ਤੇ ਨਹੀਂ ਤੁਰਦਾ।'' ਹੁਣ ਇਹਨਾਂ ਦੋਹਾਂ ਵਿਚੋਂ ਕਿਹੜੇ ਅਰਥ ਨੂੰ ਸ਼ੁੱਧ ਮੰਨੀਏਂ? ਆਓ, ਗੰਭੀਰ ਤਰਕ (Dialectics) ਦੀ ਮਦਦ ਲਈਏ। ਸੋ ਗੰਭੀਰ ਤਰਕ ਦੋਹਾਂ ਟੀਕਾਕਾਰਾਂ ਦੇ ਅਰਥ ਵਿਚਾਰ ਕੇ ਪਹਿਲੀ ਸ਼੍ਰੇਣੀ ਦੇ ਹੱਕ ਵਿਚ ਫ਼ੈਸਲਾ ਸੁਣਾਉਂਦਾ ਹੈ। ਕਿਉਂ? ਇਸ ਲਈ ਕਿ ਦੂਜੀ ਸ਼੍ਰੇਣੀ ਦੇ ਟੀਕਾਕਾਰਾਂ ਅਨੁਸਾਰ ਜੇ ਪ੍ਰਭੂ ਦੇ ਨਾਮ ਨੂੰ ਮੰਨ ਲੈਣ ਵਾਲੇ ਮਨੁੱਖ ਨੂੰ ਕੇਵਲ ਇਹ ਹੀ ਮੁਆਵਜ਼ਾ (Reward, ਫਲ, ਇਵਜ਼ਾਨਾ) ਮਿਲਦਾ ਹੈ ਕਿ ਫਿਰ ਦੂਜੇ ਸਾਧਾਰਣ ਲੋਕਾਂ ਦੇ ਚਲਾਏ ਹੋਏ ਪੰਥਾਂ ਪਰ ਨਹੀਂ ਚਲਦਾ, ਤਾਂ ਨਾਮ ਨੂੰ ਮੰਨਣ ਵਾਲੇ ਮਨੁੱਖ ਲਈ ਇਹ ਅਤਿਯੰਤ ਤੁੱਛ ਇਵਜ਼ਾਨਾ ਹੈ। ਕਿਉਂ ਜੋ ਇਸ ਪ੍ਰਕਾਰ ਦਾ ਇਵਜ਼ਾਨਾ ਕੋਈ ਸਾਰਵੰਤ (Positive) ਇਵਜ਼ਾਨਾ ਨਹੀਂ ਕਿਹਾ ਜਾ ਸਕਦਾ, ਸਗੋਂ ਇਹ ਤਾਂ ਸੁਭਾਵਿਕ ਪਰਿਣਾਮ ਹੈ ਕਿ ਜੋ ਮਨੁੱਖ ਇਕ ਪੱਖ ਦੇ ਸਿਧਾਂਤ ਨੂੰ ਮੰਨ ਲੈਂਦਾ ਹੈ, ਉਹ ਫਿਰ ਵਿਰੋਧੀ ਪੱਖ ਦੇ ਸਿਧਾਂਤ ਨੂੰ ਨਹੀਂ ਮੰਨਦਾ, ਮਸਲਨ ਜੋ ਯਹੂਦੀਆਂ ਦੇ ਸਿਧਾਂਤ ਨੂੰ ਮੰਨ ਲੈਂਦਾ ਹੈ, ਉਹ ਈਸਾਈਆਂ ਦੇ ਸਿਧਾਂਤ ਨੂੰ ਨਹੀਂ ਮੰਨਦਾ। ਜੋ ਈਸਾਈਆਂ ਦੇ ਸਿਧਾਂਤ ਨੂੰ ਮੰਨ ਲੈਂਦਾ ਹੈ, ਉਹ ਮੁਸਲਮਾਨਾਂ ਦੇ ਸਿਧਾਂਤ ਨੂੰ ਨਹੀਂ ਮੰਨਦਾ, ਇਤਯਾਦਿ। ਤਾਂ ਤੇ *''ਮੰਨੈ ਮਗੁ ਨ ਚਲੈ ਪੰਥੁ॥''* ਦੇ ਜੋ ਅਰਥ ਦੂਜੀ ਸ਼੍ਰੇਣੀ ਦੇ ਟੀਕਾਕਾਰ ਕਰਦੇ ਹਨ, ਉਹ ਬਿਲਕੁਲ ਅਸਮੰਜਸ, ਸਾਰਹੀਨ, ਤੇ ਵਿਅਰਥ ਹਨ। ਪਰ ਪਹਿਲੀ ਸ਼੍ਰੇਣੀ ਦੇ ਟੀਕਾਕਾਰਾਂ ਦੇ ਅਰਥ ਨੂੰ ਗੰਭੀਰ ਤਰਕ ਸ਼ੁੱਧ ਮੰਨਦਾ ਹੈ। ਇਸ ਲਈ ਕਿ ਇਹਨਾਂ ਅਰਥਾਂ ਵਿਚ ਵਜ਼ਨ ਹੈ, ਕੋਈ ਸਾਰਵੰਤ ਤੱਤ (Positive Element) ਹੈ। ਉਹ ਇਉਂ : ਅਸੀਂ ਉਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਾਕਾਂ ਤੋਂ ਵੇਖ ਚੁੱਕੇ ਹਾਂ ਕਿ ਮੋਖ ਮਾਰਗ ਦੇ ਮੁਕਾਬਲੇ ਵਿਚ ਜਮ ਦਾ ਬਿਖੜਾ ਪੰਥ ਵੀ ਮੌਜੂਦ ਹੈ। ਸੋ ਸਾਫ਼ ਜ਼ਾਹਿਰ ਹੈ ਕਿ ਜੋ ਨਿਰੰਜਨ ਦੇ ਨਾਮ-ਮਗ ਨੂੰ ਮੰਨ ਲੈਂਦਾ ਹੈ ਉਹ ਫਿਰ ਜਮ ਦੇ ਬਿਖੜੇ ਪੰਥ ਪੁਰ ਨਹੀਂ ਚਲਦਾ। ਬਸ, ਇਹ ਹੈ ਨਿਰੰਜਨ ਦਾ ਨਾਮ-ਮਗ ਮੰਨਣ ਵਾਲੇ ਲਈ ਸਾਰਵੰਤ ਫਲ (Positive Reward), ਕਿ ਉਹ ਫਿਰ ਵਿਰੋਧੀ ਪੱਖ ਦੇ (ਅਰਥਾਤ ਜਮ ਦੇ) ਪੰਥ ਪੁਰ ਨਹੀਂ ਚੱਲਣ ਦਿੱਤਾ ਜਾਂਦਾ।

ਇਸ ਪ੍ਰਕਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਪੰਥ' ਸ਼ਬਦ ਦੋਹਾਂ ਮਾਰਗਾਂ ਲਈ ਪ੍ਰਯੁਕਤ ਹੋਇਆ ਹੈ, ਮੁਕਤਿ ਪੰਥ ਲਈ :-

*''ਮੁਕਤਿ ਪੰਥੁ ਜਾਨਿਓ ਤੈ ਨਾਹਨਿ ਧਨ ਜੋਰਨ ਕਉ ਧਾਇਆ॥''*

*(ਸੋਰਠਿ ਮ. ੫, ਪੰ. ੬੩੧)*

ਤੇ ਜਮ ਪੰਥ ਲਈ ਵੀ :-

"ਆਗੈ ਬਿਖਮ ਪੰਥੁ ਭੈਆਨ॥"

(ਗੌੜੀ ਮਾਲਵਾ ਮ. ੫, ਪੰ: ੨੧੪)

"ਬਿਖਮ ਘੋਰ ਪੰਥਿ ਚਾਲਣਾ ਪ੍ਰਾਣੀ ਰਵਿ ਸਸਿ ਤਹ ਨ ਪ੍ਰਵੇਸੰ॥"

(ਸਿਰੀ ਰਾਗੁ, ਕਬੀਰ ਜੀ, ਪੰ. ੯੨)

ਪਰ ਸ੍ਰੀ ਗੁਰੂ ਦਸ਼ਮੇਸ਼ ਜੀ ਦੀ ਬਾਣੀ ਵਿਚ ਤਕਰੀਬਨ ਹਰ ਥਾਂ ਇਹ ਸ਼ਬਦ ਮੁਕਤਿ ਮਾਰਗ ਲਈ ਹੀ ਵਰਤਿਆ ਗਿਆ ਹੈ, ਤੇ ਇਸੇ ਕਰਕੇ ਅੱਜ ਸਾਨੂੰ ਕੇਵਲ 'ਪੰਥ' ਸ਼ਬਦ ਤੋਂ 'ਮੁਕਤਿ ਪੰਥ' ਦਾ ਹੀ ਬੋਧ ਹੁੰਦਾ ਹੈ। ਇਹ ਹੀ ਨਹੀਂ ਸਗੋਂ 'ਪੰਥ' ਸ਼ਬਦ ਅੱਜ ਗੁਰਸਿੱਖਾਂ ਦੀ ਸੰਪੂਰਨ ਜਮਾਤ (ਕੌਮ) ਲਈ ਵਰਤਿਆ ਜਾ ਰਿਹਾ ਹੈ। ਕਾਰਨ ਇਹ ਹੈ ਕਿ ਸਭ ਤੋਂ ਪਹਿਲਾਂ ਅਕਾਲ ਪੁਰਖ ਨੇ ਆਪ ਸਾਡੇ ਹਲਤ-ਪਲਤ ਦੇ ਵਾਲੀ ਨੂੰ ਸੰਬੋਧਨ ਕਰਦਿਆਂ ਹੋਇਆਂ 'ਪੰਥ' ਸ਼ਬਦ (ਲੇਖਾਂਕ ੨੨) ਮੁਕਤਿ ਮਾਰਗ ਲਈ ਵਰਤਿਆ, ਤੇ ਫਿਰ ਸ੍ਰੀ ਕਲਗ਼ੀਧਰ ਨੇ ਵੀ ਅਕਾਲ ਪੁਰਖ ਨੂੰ ਉੱਤਰ ਦੇਂਦਿਆਂ ਹੋਇਆਂ 'ਪੰਥ' ਸ਼ਬਦ ਦਾ ਪ੍ਰਯੋਗ 'ਮੁਕਤਿ ਮਾਰਗ' ਦੇ ਅਰਥਾਂ ਵਿਚ ਹੀ ਕੀਤਾ।



# 24.

ਏਹੋ ਹਾਲ 'ਮਗ' ਸ਼ਬਦ ਦਾ ਹੈ। ਇਹ ਵੀ ਦੋਹਾਂ ਰਸਤਿਆਂ ਲਈ ਵਰਤਿਆ ਗਿਆ ਹੈ। ਅਰਥਾਤ, ਹਰਿ ਮਾਰਗ ਲਈ ਵੀ ਤੇ 'ਜਮ ਮਾਰਗ' ਲਈ ਵੀ। 'ਹਰਿ ਮਾਰਗ' ਲਈ ਇੱਕ ਹਵਾਲਾ ਤਾਂ ਉਪਰ (ਜਪੁ ਜੀ ਦੀ ੧੪ਵੀਂ ਪਉੜੀ ਵਿੱਚੋਂ) ਦਿੱਤਾ ਜਾ ਚੁਕਾ ਹੈ। ਦੂਜਾ ਇਹ ਹੈ :-

***ਸੁਖ ਸਾਗਰੁ ਪਾਇਅਉ ਦਿੰਤੁ ਹਰਿ ਮਗਿ ਨ ਹੁਟੈ॥"***

*(ਸ੍ਵੈ. ਮ. ਚੌਥੇ ਕੇ, ਪੰ. ੧੩੯੭)*

ਤੀਜਾ, ਸ੍ਰੀ ਦਸਮ ਗ੍ਰੰਥ ਸਾਹਿਬ ਵਿਚੋਂ, ਇਸ ਪ੍ਰਕਾਰ ਹੈ :-

***"ਅਮਰਦਾਸ ਸੁਰਪੁਰਿ ਮਗੁ ਲੀਆ॥"***

*(ਬ. ਨਾ. ਅਧ. ਪ. ਛੰ. ੮.)*

"ਜਮ ਮਗ" ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਨੇਕਾਂ ਉਦਾਹਰਣ ਹਨ, ਜਿਹਾ ਕਿ :-

***"ਜਮ ਮਗਿ ਬਾਧਾ ਖਾਹਿ ਚੋਟਾ ਸਬਦ ਬਿਨੁ ਬੇਤਾਲਿਆ॥"***

*(ਆਸਾ ਮ. ੧, ਪੰ. ੪੩੯)*

***"ਜਮ ਮਗਿ ਦੁਖੁ ਪਾਵੈ ਚੋਟਾ ਖਾਵੈ ਅੰਤਿ ਗਇਆ ਪਛੁਤਾਇਆ॥"***

*(ਸੂ. ਛੰਤ, ਮ. ੪. ਪੰ. ੭੭੫)*

***"ਜਗ ਮਗਿ ਨ ਜਾਵਹੁ ਨਾ ਦੁਖੁ ਪਾਵਹੁ ਜਮ ਕਾ ਡਰੁ ਭਉ ਭਾਗੈ॥"***

*(ਤੁਮ. ਮ. ੧, ਪੰ. ੧੧੧੦)*

ਵਾਕ ਨੂੰ ਸੁੰਦਰ, ਸੁਨਿਸ਼ਚਿਤ ਤੇ ਓਜਸਵੀ ਬਣਾਉਣ ਲਈ ਕਈ ਥਾਈਂ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ, 'ਮਾਰਗ' ਤੇ 'ਪੰਥ' ਇਕੱਠੇ ਵੀ ਆਏ ਹਨ ਐਸੇ ਵਾਕਾਂ ਵਿਚ 'ਮਾਰਗ' ਤੇ 'ਪੰਥੁ' ਦੋਹਾਂ ਤੋਂ ਮੁਰਾਦ ਸਾਧਾਰਣ 'ਰਸਤਾ' ਹੈ, ਜਿਹਾ ਕਿ :-

"ਮਾਰਗੁ ਪੰਥੁ ਨ ਜਾਣਉ ਵਿਖੜਾ ਕਿਉ ਪਾਈਐ ਪਿਰੁ ਪਾਰੇ॥"

(ਤੁਖ. ਮ. ੧, ਪੰ. ੧੧੧੧)

"ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ॥"
"ਗੁਰ ਬਚਨਿ ਮਾਰਗਿ ਜੋ ਪੰਥਿ ਚਾਲੇ
ਤਿਨ ਜਮੁ ਜਾਗਾਤੀ ਨੇੜਿ ਨ ਆਇਆ॥"

(ਦੋਵੇਂ ਵਾਕ: ਤੁਖ. ਮ. ੪. ਪੰ. ੧੧੧੬)

ਭਾਵ ਇਹ ਹੈ ਕਿ ਮਾਰਗ, ਮਗ, ਤੇ ਪੰਥ ਸ਼ਬਦਾਂ ਦੇ ਨਾਲ ਜਦ ਤਕ ਕੋਈ ਨੇਕੀ, ਬਦੀ, ਭੈ ਯਾ ਪ੍ਰਸੰਨਤਾ ਲਖਾਇਕ ਵਿਸ਼ੇਸ਼ਣ ਨਾ ਜੋੜਿਆ ਜਾਏ ਤਦ ਤਕ ਇਹਨਾਂ ਵਿਚੋਂ ਕਿਸੇ ਵੀ ਸ਼ਬਦ ਦੇ ਅਰਥਾਂ ਸੰਬੰਧੀ ਨਿਸ਼ਚਿਤ ਹੋਣਾ ਸੰਭਵ ਨਹੀਂ ਕਿ ਉਹ ਸੁਮਾਰਗ ਸੂਚਕ ਹੈ ਯਾ ਕੁਮਾਰਗ ਸੂਚਕ। ਬੱਸ, ਜੇ ਇਹ ਗੱਲ ਹੈ ਤਾਂ ਅਕਾਲ ਪੁਰਖ ਦੇ 'ਵਾਚ' ਵਿਚ ਜੋ ਵਿਸ਼ੇਸ਼ਣਹੀਨ 'ਪੰਥੁ' ਸ਼ਬਦ ਹੈ, ਉਸ ਤੋਂ ਸ੍ਰੀ ਕਲਗੀਧਰ ਦੇ ਪੂਰਬ ਤਪਸ੍ਵੀ ਰੂਪ ਨੇ ਕਿਉਂ ਕਿਸੇ ਵਿਸ਼ੇਸ਼ ਮੁਕਤ ਮਾਰਗ ਵਲ ਇਸ਼ਾਰਾ ਸਮਝਿਆ? ਤੇ ਕਿਉਂ ਸ੍ਰੀ ਕਲਗੀਧਰ ਦੇ ਪੂਰਬ ਤਪਸ੍ਵੀ ਰੂਪ ਨੇ ਵੀ ਅਕਾਲ ਪੁਰਖ ਨੂੰ ਬੇਨਤੀ ਕਰਦਿਆਂ ਹੋਇਆਂ ਆਪਣੇ ਉੱਤਰ ਵਿਚ 'ਪੰਥੁ' ਸ਼ਬਦ ਨੂੰ ਬਿਨਾਂ ਕਿਸੇ ਵਿਸ਼ੇਸ਼ਣ ਦੇ ਵਰਤਿਆ?

ਇਹਨਾਂ ਪ੍ਰਸ਼ਨਾਂ ਦੇ ਉੱਤਰ ਵਿਚ ਪ੍ਰਸ਼ਨ ਹੈ ਕਿ ਅੱਜ ਜਦ ਗੁਰੂ ਕੇ ਸਿੰਘ ਆਪਸ ਵਿਚ ਬਚਨ ਬਿਲਾਸ ਕਰਦਿਆਂ ਹੋਇਆਂ 'ਗੁਰੂ ਪੰਥ' ਯਾ 'ਖਾਲਸਾ ਪੰਥ' ਸੰਬੰਧੀ ਜ਼ਿਕਰ ਛੇੜਦੇ ਹਨ ਤਾਂ ਕਿਉਂ ਉਹ ਕਿਸੇ ਵਿਸ਼ੇਸ਼ਣ ਤੋਂ ਬਿਨਾਂ ਕੇਵਲ 'ਪੰਥ' ਸ਼ਬਦ ਵਰਤਦੇ ਹਨ, ਤੇ ਕਿਉਂ ਉਹ ਆਪਸ ਵਿਚ ਬਚਨ-ਬਿਲਾਸ ਕਰਨ ਵਾਲੇ, ਗੁਰੂ ਕੇ ਸਿੰਘ, ਕੇਵਲ 'ਪੰਥ' ਤੋਂ ਸ੍ਰੀ ਗੁਰੂ ਨਾਨਕ-ਸ੍ਰੀ ਗੁਰੂ ਕਲਗੀਧਰ ਦਾ ਪੰਥ ਸਮਝਦੇ ਹਨ? ਇਹਨਾਂ ਪ੍ਰਸ਼ਨਾਂ ਦੇ ਉੱਤਰ ਬਿਲਕੁਲ ਸਪੱਸ਼ਟ ਹਨ, ਅਰਥਾਤ, ਬਚਨ-ਬਿਲਾਸ ਵਿਚ ਪ੍ਰਵਿਰਤ ਦੋਵੇਂ ਧਿਰਾਂ ਦੇ ਮਨੁੱਖ ਪਹਿਲਾਂ ਤੋਂ ਹੀ ਜਾਣਦੇ ਹਨ ਕਿ ਉਹ ਕਿਸ ਪੰਥ ਸੰਬੰਧੀ ਬਚਨ ਬਿਲਾਸ ਕਰ ਰਹੇ ਹਨ। ਬਸ, ਏਹੋ ਉੱਤਰ ਸ੍ਰੀ ਅਕਾਲ ਤੇ ਪੂਰਬ ਤਪਸ੍ਵੀ ਗੁਰੂ ਦਸਮੇਸ਼ ਦੇ ਵਾਚਾਂ ਵਿਚ ਆਏ ਵਿਸ਼ੇਸ਼ਣਹੀਣ 'ਪੰਥ' ਸ਼ਬਦ ਦੇ ਰਾਜ਼ ਨੂੰ ਵੀ ਸਪੱਸ਼ਟ ਕਰਦਾ ਹੈ। ਉਹ ਇਉਂ ਕਿ ਸ੍ਰੀ ਅਕਾਲ ਪੁਰਖ ਤੇ ਪੂਰਬ ਤਪਸ੍ਵੀ ਰੂਪ ਸ੍ਰੀ ਗੁਰੂ ਕਲਗੀਧਰ ਜੀ ਵੀ ਜਾਣਦੇ ਸਨ ਕਿ ਉਹ ਕਿਹੜੇ ਵਿਸ਼ੇਸ਼ ਪੰਥ ਸੰਬੰਧੀ ਪ੍ਰਸਪਰ ਵਾਰਤਾਲਾਪ ਕਰ ਰਹੇ ਹਨ। ਕਿਉਂ ਜੋ ਅਕਾਲ ਪੁਰਖ ਨੇ ਸ੍ਰੀ ਗੁਰੂ ਕਲਗੀਧਰ ਦੇ ਪੂਰਬ ਤਪਸ੍ਵੀ ਦੇ ਰੂਪ ਨੂੰ ਇਹ ਨਹੀਂ ਕਿਹਾ ਕਿ "ਮੈਂ ਤੈਨੂੰ ਪੰਥ 'ਸਾਜਣ' ਲਈ ਸਾਜਿਆ ਹੈ," ਬਲਕਿ ਇਹ ਕਿਹਾ ਹੈ ਕਿ "ਮੈਂ ਤੈਨੂੰ ਪੰਥ 'ਪ੍ਰਚੁਰ' ਕਰਨ ਲਈ ਸਾਜਿਆ ਹੈ।" 'ਪ੍ਰਚਰ' ਸ਼ੁੱਧ ਸੰਸਕ੍ਰਿਤ ਸ਼ਬਦ ਹੈ, ਜਿਸ ਦੇ ਅਰਥ ਹਨ 'ਪ੍ਰਚਾਰ ਕਰਨਾ' (to circulate, to proceed towards, in a particular

manner, to undertake, especially sacred functions with instructions of the object or of the means employed : S.E.D. by Sir M.M. Williams, p. 606.) ਪ੍ਰਚਾਰ ਉਸੇ ਵਸਤ ਯਾ ਸਿਧਾਂਤ ਦਾ ਹੋ ਸਕਦਾ ਹੈ ਜੋ ਪਹਿਲੇ ਮੌਜੂਦ ਹੋਵੇ। ਤਾਂਤੇ ਉਹ ਵਿਸ਼ੇਸ਼ 'ਪੰਥ' ਪਹਿਲਾਂ ਮੌਜੂਦ ਸੀ ਜਿਸ ਦਾ 'ਪ੍ਰਚਾਰ' ਕਰਨ ਲਈ ਸ੍ਰੀ ਅਕਾਲ ਪੁਰਖ ਨੇ ਸ੍ਰੀ ਕਲਗੀਧਰ ਨੂੰ ਸਾਜਿਆ, ਤੇ ਜਿਸ ਦੇ 'ਪ੍ਰਚਾਰ' ਹਿਤ ਸ੍ਰੀ ਕਲਗ਼ੀਧਰ ਨੇ ਅਕਾਲ ਪੁਰਖ ਤੋਂ ਸਹਾਇਤਾ ਮੰਗੀ। ਉਸ ਪੰਥ ਨੂੰ ਸ੍ਰੀ ਗੁਰੂ ਨਾਨਕ ਦੇਵ ਨੇ ਹੋਂਦ (ਹਸਤੀ) ਵਿਚ ਲਿਆਂਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜੋ ਭਗਤਾਂ ਦੀ ਬਾਣੀ ਹੈ ਉਸ ਵਿਚ ਸਾਡੇ ਕਿਸੇ ਵੀ ਸਤਿਗੁਰੂ ਦਾ ਜ਼ਿਕਰ ਨਹੀਂ ਆਇਆ, ਪਰ ਸਤਿਗੁਰਾਂ ਦੀ ਨਿੱਜੀ ਬਾਣੀ ਵਿਚ ਭਗਤਾਂ ਦਾ ਜ਼ਿਕਰ ਆਇਆ ਹੈ। ਇਸ ਤੋਂ ਉਲਟ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿਨ੍ਹਾਂ ਭੱਟ ਮਹਾਂਪੁਰਖਾਂ ਦੀ ਬਾਣੀ ਹੈ ਉਹਨਾਂ ਦਾ ਜ਼ਿਕਰ ਗੁਰਬਾਣੀ ਵਿਚ ਕਿਧਰੇ ਨਹੀਂ ਆਇਆ, ਪਰ ਭੱਟਾਂ ਦੀ ਬਾਣੀ ਸੰਪੂਰਨ ਹੀ ਸਾਡੇ ਸਤਿਗੁਰਾਂ ਦੀ ਉਪਮਾ ਨਾਲ ਭਰਪੂਰ ਹੈ। ਇਸ ਬਾਣੀ ਦੀ ਗੂੜ੍ਹ ਵਿਚਾਰ ਤੋਂ ਨਿਸ਼ਚਿਤ ਹੁੰਦਾ ਹੈ ਕਿ ਇਹਨਾਂ ਮਹਾਂਪੁਰਖਾਂ ਨੇ ਸਾਡੇ ਸਤਿਗੁਰਾਂ ਵਿਚੋਂ ਕਿਸੇ ਨਾ ਕਿਸੇ ਸਤਿਗੁਰੂ ਦੇ ਜ਼ਰੂਰ ਦਰਸ਼ਨ ਕੀਤੇ ਸਨ। ਭੱਟਾਂ ਦੀ ਬਾਣੀ ਨੂੰ ਅਸੀਂ ਗੁਰਬਾਣੀ ਤੇ ਭਗਤ ਬਾਣੀ ਵਾਂਗ ਪ੍ਰਮਾਣੀਕ ਅਕਾਲੀ ਬਾਣੀ ਮੰਨਦੇ ਹਾਂ ਤੇ ਬ੍ਰਹਮ ਭੱਟ ਸ੍ਰੀ ਕੀਰਤ ਜੀ ਨੇ ਆਪਣੀ ਬਾਣੀ ਦੇ ਰੱਬੀ (ਅਕਾਲੀ, ਈਸ਼੍ਵਰੀਯ) ਹੋਣ ਦਾ ਦਾਹਵਾ ਵੀ ਕੀਤਾ ਹੈ, ਯਥਾ :-

*"ਅਗਮ ਅਲਖ ਕਾਰਣ ਪੁਰਖ ਜੋ ਫੁਰਮਾਵਹਿ ਸੋ ਕਹਉ ॥"*

*(ਪੰ. ੧੩੯੫)*

ਤਾਂਤੇ ਇਸ ਬਾਣੀ ਦੇ ਰਚਨਹਾਰ ਮਹਾਂਪੁਰਖਾਂ ਨੇ ਜੋ ਵੀ ਵਡਿਆਈ ਸਾਡੇ ਸਤਿਗੁਰਾਂ ਦੀ ਕੀਤੀ ਹੈ, ਉਹ ਸਰਵਥਾ ਯਥਾਰਥ ਹੈ, ਤਥਾ ਹੋਰ ਵੀ ਜੋ ਬ੍ਰਿਤਾਂਤ ਇਹਨਾਂ ਨੇ ਸਾਡੇ ਸਤਿਗੁਰਾਂ ਸੰਬੰਧੀ ਉਚਰੇ ਹਨ, ਉਹ ਵੀ ਪੂਰਨ ਯਥਾਰਥ ਹਨ। ਬੱਸ, ਇਹਨਾਂ ਮਹਾਂਪੁਰਖਾਂ ਦੀ ਬਾਣੀ ਤੋਂ ਵਿਦਿਤ ਹੁੰਦਾ ਹੈ ਕਿ ਜਿਸ 'ਪੰਥ' ਦਾ ਪ੍ਰਚਾਰ ਕਰਨ ਹਿੱਤ ਸ੍ਰੀ ਕਲਗ਼ੀਧਰ ਜਗਤ ਵਿਚ ਆਏ, ਉਸ ਦੀ ਨੀਂਹ ਪਹਿਲਾਂ ਅਕਾਲ ਪੁਰਖ ਨੇ ਆਪ ਹੀ ਰੱਖੀ ਸੀ, ਯਥਾ :-

*"ਸੰਤ ਤਹੀ (ਯਾ ਸੰਤਤ ਹੀ) ਸਤਸੰਗਤਿ ਸੰਗ ਸੁਰੰਗ ਰਤੇ ਜਸੁ ਗਾਵਤ ਹੈ ॥*
*ਧ੍ਰਮ ਪੰਥੁ ਧਰਿਓ ਧਰਨੀਧਰ ਆਪਿ ਰਹੇ ਲਿਵ ਧਾਰਿ ਨ ਧਾਵਤ ਹੈ ॥"*

*(ਮਥੁਰਾ, ਪੰ. ੧੪੦੪)*

ਫਿਰ—

*"ਬੋਹਿਥਉ ਬਿਧਾਤੈ ਨਿਰਮਯੌ ਸਭ ਸੰਗਤਿ ਕੁਲ ਉਧਰਣ॥"*

*(ਕੀਰਤ. ਪੰ. ੧੩੯੫)*

ਪਰ ਅਕਾਲ ਪੁਰਖ ਨੇ ਇਹ ਨੀਂਹ ਸ੍ਰੀ ਗੁਰੂ ਨਾਨਕ ਦੇਵ ਤੋਂ ਰਖਵਾਈ, ਯਥਾ:-

*"ਅਬਿਚਲ ਨੀਵ ਧਰੀ ਗੁਰ ਨਾਨਕ ਨਿਤ ਨਿਤ ਚੜੈ ਸਵਾਈ॥"*

*(ਗੂਜਰੀ ਮ. ੫. ਪੰਨਾ ੫੦੦)*

ਹਾਂ ਜੀ ਇਹ ਸਤਿਗੁਰੂ ਪਰਮਾਤਮਾ ਨੇ ਆਪ ਰਖਵਾਈ:-

*"ਅਬਿਚਲ ਨੀਵ ਧਰਾਈ ਸਤਿਗੁਰਿ ਕਬਹੂ ਡੋਲਤ ਨਾਹੀ॥"*

*(ਸਾਰਗ ਮ. ੫. ਪੰ. ੧੨੨੬)*

ਇਸ ਦੀ ਪੁਸ਼ਟੀ ਭੱਟ ਨਲ੍ਹ ਜੀ ਕਰਦੇ ਹਨ:-

*"ਪ੍ਰਥਮੇ ਨਾਨਕ ਚੰਦੁ ਜਗਤ ਭਯੋ ਆਨੰਦੁ*
*ਤਾਰਨਿ ਮਨੁਖ੍ਯ ਜਨ ਕੀਅਉ ਪ੍ਰਗਾਸ॥*
*ਗੁਰ ਅੰਗਦ ਦੀਅਉ ਨਿਧਾਨੁ ਅਕਥ ਕਥਾ*
*ਗਿਆਨੁ ਪੰਚ ਭੂਤ ਬਸਿ ਕੀਨੇ ਜਮਤ ਨ ਤ੍ਰਾਸ॥"* *(ਪੰ. ੧੩੯੯)*

ਇਸ ਦੀ ਪੁਸ਼ਟੀ ਗਯੰਦ ਭੱਟ ਜੀ ਕਰਦੇ ਹਨ:-

*"ਗੁਰੁ ਨਾਨਕੁ ਨਿਕਟਿ ਬਸੈ ਬਨਵਾਰੀ॥*
*ਤਿਨਿ ਲਹਣਾ ਥਾਪਿ ਜੋਤਿ ਜਗਿ ਧਾਰੀ॥*
*ਲਹਣੈ ਪੰਥੁ ਧਰਮ ਕਾ ਕੀਆ॥*
*ਅਮਰਦਾਸ ਭਲੇ ਕਉ ਦੀਆ॥"* *(ਪੰ. ੧੪੦੧)*

ਫਿਰ ਇਹ ਵੀ ਪੂਰੀ ਤਰ੍ਹਾਂ ਨਿਸ਼ਚਿਤ ਹੁੰਦਾ ਹੈ ਕਿ ਇਹ ਪੰਥ ਜਿਸ ਦੀ ਨੀਂਵ ਅਕਾਲ ਪੁਰਖ ਦੇ ਹੁਕਮ ਦੁਆਰਾ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰੱਖੀ ਉਹ ਭੱਟ ਮਹਾਂਪੁਰਖਾਂ ਦੇ ਸਮੇਂ ਵਿਚ ਕਾਫ਼ੀ ਪ੍ਰਸਿੱਧ ਹੋ ਚੁਕਾ ਸੀ, ਜਿਹਾ ਕਿ ਭੱਟ ਕੀਰਤ ਜੀ ਦੱਸਦੇ ਹਨ:-

*"ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ*
*ਤਿਹ ਮਿਲੰਤ ਜਮ ਤ੍ਰਾਸ ਮਿਟਾਈ॥"*

*(ਪੰ. ੧੪੦੬)*

ਭਾਈ ਗੁਰਦਾਸ ਜੀ ਨੇ ਵੀ ਸਾਖ ਭਰੀ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਨੇ ਨਵੀਨ ਪੰਥ ਸਾਜਿਆ :-

*"ਸਬਦਿ ਜਿਤੀ ਸਿਧਿ ਮੰਡਲੀ ਕੀਤੋਸੁ ਅਪਣਾ ਪੰਥੁ ਨਿਰਾਲਾ॥"*

*(ਵਾਰ ੧, ਪਉੜੀ ੩੧)*

ਤੇ ਭਾਈ ਸਾਹਿਬ ਨੇ ਇਸ ਪੰਥ ਨੂੰ 'ਨਿਰਮਲ ਪੰਥ' ਤੇ 'ਗੁਰਮੁਖ ਪੰਥ' ਵੀ ਕਿਹਾ ਹੈ।

*"ਮਾਰਿਆ ਸਿਕਾ ਜਗਤਿ ਵਿਚਿ ਨਾਨਕ ਨਿਰਮਲ ਪੰਥੁ ਚਲਾਇਆ॥"*

*(ਵਾਰ ੧, ਪਉ ੪੫)*

*"ਗੁਰਮੁਖਿ ਪੰਥੁ ਨਿਰੋਲੁ ਨ ਰੋਲਣਿ ਰੋਲੀਐ॥"*

*(ਵਾਰ ੧੯, ਪਉ. ੨੦)*

*"ਗੁਰਮੁਖਿ ਪੰਥਿ ਚਲਾਇ ਚਲਣੁ ਭਾਣਿਆ॥"*

*(ਵਾਰ ੨੨, ਪਉ. ੧੬.)*

ਇਹਨਾਂ ਸ਼ਹਾਦਤਾਂ ਤੋਂ ਇਲਾਵਾ ਸ੍ਰੀ ਗੁਰੂ ਕਲਗ਼ੀਧਰ ਜੀ ਨੇ ਆਪ ਵੀ ਸ੍ਰੀ ਗੁਰੂ ਨਾਨਕ ਦੇਵ ਦੇ ਸਾਜੇ ਪੰਥ ਦਾ ਵਰਣਨ ਕੀਤਾ ਹੈ :-

*ਦੋਹਰਾ- "ਤਿਨ ਬੇਦੀਯਨ ਕੀ ਕੁਲ ਬਿਖੈ ਪ੍ਰਗਟੇ ਨਾਨਕ ਰਾਇ॥*
*ਸਭ ਸਿੱਖਨ ਕੋ ਸੁਖ ਦਏ ਜਹ ਤਹ ਭਏ ਸਹਾਇ॥ ੪॥*
*ਚੌਪਈ—ਤਿਨ ਇਹ ਕਲ ਮੋ ਧਰਮੁ ਚਲਾਯੋ॥*
*ਸਭ ਸਾਧਨ ਕੋ ਰਾਹੁ ਬਤਾਯੋ॥*
*ਜੋ ਤਾ ਕੇ ਮਾਰਗ ਮਹਿ ਆਏ॥*
*ਤੇ ਕਬਹੂੰ ਨਹੀ ਪਾਪ ਸੰਤਾਏ॥ ੫॥*
*ਜੇ ਜੇ ਪੰਥ ਤਵਨ ਕੇ ਪਰੇ॥*
*ਪਾਪ ਤਾਪ ਤਿਨ ਕੇ ਪ੍ਰਭ ਹਰੇ॥*
*ਦੂਖ ਭੂਖ ਕਬਹੂੰ ਨ ਸੰਤਾਏ॥*
*ਜਾਲ ਕਾਲ ਕੇ ਬੀਚ ਨ ਆਏ॥ ੬॥"*

*(ਬ. ਨ. ਅਧ. ੫.)*



# 25.

ਲੇਖਾਂਕ ੨੩ ਵਿਚ ਪ੍ਰਸ਼ਨ ਫੁਰਿਆ ਸੀ ਕਿ ਕੀ ਉਹ ਪੰਥ, ਜਿਸ ਦਾ ਪ੍ਰਚਾਰ ਕਰਨ ਹਿਤ ਅਕਾਲ ਪੁਰਖ ਨੇ ਸ੍ਰੀ ਦਸ਼ਮੇਸ਼ ਜੀ ਨੂੰ ਜਗਤ ਵਿੱਚ ਘੱਲਿਆ, ਸਿੱਖਾਂ ਨੂੰ ਕੇਸ਼, ਦਾਹੜਾ, ਮੁੱਛਾਂ ਆਦਿਕ ਰਖਾਵਣ ਤੋਂ ਬਿਨਾਂ ਨਹੀਂ ਚਲ ਸਕਦਾ ਸੀ? ਤੇ ਇਸ ਪ੍ਰਸ਼ਨ ਦਾ ਉੱਤਰ ਦੇਣ ਹਿਤ 'ਪੰਥ' ਸ਼ਬਦ ਪਰ ਵਿਚਾਰ ਕਰਨੀ ਆਵਸ਼ਜਕ ਸਮਝੀ ਸੀ, ਸੋ ਪੰਥ ਸ਼ਬਦ ਪਰ ਵਿਚਾਰ ਹੋ ਚੁੱਕੀ ਹੈ, ਤੇ ਇਸ ਵਿਚਾਰ ਦਾ ਨਿਰਣਾ ਸਾਨੂੰ ਉਪਰੋਕਤ ਪ੍ਰਸ਼ਨ ਦੇ ਉੱਤਰ ਵਿਚ ਇਹ ਕਹਿਣ ਲਈ ਮਜਬੂਰ ਕਰਦਾ ਹੈ ਕਿ ਹਾਂ ਜੀ, ਜਿਸ ਪੰਥ ਦੇ ਪ੍ਰਚਾਰ ਹਿਤ ਅਕਾਲ ਪੁਰਖ ਨੇ ਸ੍ਰੀ ਕਲਗੀਧਰ ਨੂੰ ਮ੍ਰਿਤ ਮੰਡਲ ਵਿਚ ਘੱਲਿਆ, ਉਹ ਸਕੇਸ਼ ਤੇ ਸਾਬਤ ਸੂਰਤ ਮਨੁੱਖਾਂ ਦੁਆਰਾ ਹੀ ਚਲ ਸਕਦਾ ਸੀ, ਕਿਉਂ? ਇਸ ਲਈ ਕਿ ਪੂਰਨ ਜੋਤਿ ਦਾ, ਪੂਰਨ ਪ੍ਰਕਾਸ਼, ਪੂਰਨ ਆਕਾਰ ਵਿਚ ਹੀ ਪਰਗਟ ਹੋ ਸਕਦਾ ਹੈ, ਭਾਵ ਇਹ ਹੈ ਕਿ ਗੁਰੂ ਕੇ ਸਿੱਖ ਨੇ ਆਪਣੇ ਘਟ, ਹਿਰਦੇ, ਯਾ ਮਨ ਵਿਚ ਪੂਰਨ ਜੋਤਿ ਦਾ ਪੂਰਨ ਪ੍ਰਕਾਸ਼ ਕਰਨਾ ਹੈ। ਸੋ ਘਟ, ਹਿਰਦਾ, ਯਾ ਮਨ ਵੀ ਪੂਰਨ ਹੀ ਚਾਈਏ, ਤੇ ਪੂਰਨ ਘਟ, ਹਿਰਦੇ, ਯਾ ਮਨ ਦਾ (ਦੇਖੋ, ਗਹੁ ਨਾਲ, ਲੇਖਾਂਕ ੩ ਤੇ ੪) ਮਨੁੱਖੀ ਸੀਸ ਤੇ ਸਰੀਰ ਦੇ ਪੂਰਨ ਸਰੂਪ ਵਿਚ ਹੀ ਹੋਣਾ ਸੰਭਵ ਹੈ। ਹਰ ਜੋਤਿ ਦਾ ਆਧਾਰ, ਆਸਰਾ, ਯਾ ਪਾਤ੍ਰ, ਆਪਣੀ ਵੱਖਰੀ ਕਿਸਮ ਦਾ ਹੀ ਹੁੰਦਾ ਹੈ। ਤੇਲ ਤੇ ਘਿਓ ਤੋਂ ਉਤਪੰਨ ਹੋਣ ਵਾਲੀ ਜੋਤਿ ਦਾ ਆਧਾਰ-ਪਾਤ੍ਰ, ਮੋਮ ਤੋਂ ਉਤਪੰਨ ਹੋਣ ਵਾਲੀ ਜੋਤਿ ਦੇ ਆਧਾਰ-ਪਾਤ੍ਰ ਤੋਂ ਭਿੰਨ ਹੁੰਦਾ ਹੈ, ਤੇ ਗੈਸ ਤੋਂ ਉਤਪੰਨ ਹੋਣ ਵਾਲੀ ਜੋਤਿ ਦਾ ਆਧਾਰ-ਪਾਤ੍ਰ ਬਿਜਲੀ ਤੋਂ ਉਤਪੰਨ ਹੋਣ ਵਾਲੀ ਜੋਤਿ ਦੇ ਆਧਾਰ-ਪਾਤ੍ਰ ਤੋਂ ਭਿੰਨ। ਫਿਰ ਜਿਵੇਂ ਹਰ ਪ੍ਰਕਾਰ ਦੀ ਜੋਤਿ ਦਾ ਆਕਾਰ, ਜੋਤਿ ਸਮਰਥਾ ਦੇ ਅਨੁਕੂਲ ਹੁੰਦਾ ਹੈ, ਤਿਵੇਂ ਹੀ ਅਕਾਲ ਪੁਰਖ ਨੇ ਮਨੁੱਖੀ ਦਿਮਾਗ਼ ਨੂੰ, ਜੋ ਸੀਸ ਵਿਚ ਇਸਥਿਤ ਹੈ, ਤੇ ਜਿਸ ਵਿਚ ਮਨ ਦਾ ਟਿਕਾਣਾ ਹੈ, ਅਰ ਜਿਸ ਵਿਚ ਜੋਤਿ ਦਾ ਪ੍ਰਕਾਸ਼ ਹੋਣਾ ਹੈ, ਐਸੀ ਵਿਲੱਖਣ ਕਿਸਮ ਦਾ ਰਚਿਆ ਹੈ ਕਿ ਇਸ ਪੁਰ ਸੀਸ ਦੀ ਸ੍ਵਸਥਤਾ ਦਾ ਸਦਾ ਹੀ ਪ੍ਰਭਾਵ ਪੈਂਦਾ ਰਹਿੰਦਾ ਹੈ। ਅਰ ਸੀਸ ਦੀ ਸ੍ਵਸਥਤਾ ਪੁਰ, ਜਦ ਤਕ ਕੇਸ਼ ਸੀਸ ਪੁਰ ਕਾਇਮ ਰਹਿੰਦੇ ਸਨ, ਕੇਸ਼ਾਂ ਦਾ ਅਮਿਤ ਪ੍ਰਭਾਵ ਪੈਂਦਾ ਦਿੱਸਦਾ

ਹੈ। ਇਸ ਦਾ ਉਲਟ ਵੀ ਠੀਕ ਹੈ, ਅਰਥਾਤ, ਦਿਮਾਗ ਦੀ ਸੁਸਥਤਾ ਪੁਰ ਸੀਸ ਦੀ ਸੁਸਥਤਾ ਦਾ, ਤੇ ਸੀਸ ਦੀ ਸੁਸਥਤਾ ਪੁਰ ਕੇਸ਼ਾਂ ਦੀ ਸੁਸਥਤਾ, ਸੁੰਦਰਤਾ ਤੇ ਲੰਬਾਈ ਦਾ ਨਿਰਭਰ ਹੈ। ਜਿਸ ਦਿਮਾਗ਼ ਦੇ ਸੀਸ ਪੁਰ ਜਿੰਨੇ ਲੰਮੇ, ਸੰਘਣੇ ਤੇ ਸੁੰਦਰ ਕੇਸ਼, ਉੱਨਾ ਹੀ ਉਸ ਸੀਸ ਤੇ ਦਿਮਾਗ਼ ਦਾ ਮਨ, ਨੇਕੀ ਤੇ ਰੂਹਾਨੀਅਤ ਦੇ ਪ੍ਰਕਾਸ਼ ਦਾ ਅਧਿਕ ਯੁਕਤ ਪਾਤ੍ਰ, ਇਹ ਗੱਲ ਹੋਰ ਹੈ ਕਿ ਸੋਨੇ ਪਾਤ੍ਰ ਵਿਚ ਬਜਾਏ ਅੰਮ੍ਰਿਤ ਦੇ ਬਿੱਖ ਪਾ ਦਿੱਤਾ ਜਾਏ, ਪਰ ਵਾਸਤਵ ਵਿਚ ਸੂਰਣ ਪਾਤ੍ਰ ਅੰਮ੍ਰਿਤ ਧਾਰਨ ਕਰਨ ਦੇ ਹੀ ਲਾਇਕ ਹੈ। ਏਦਾਂ ਹੀ ਲੰਮੇ, ਸੰਘਣੇ ਤੇ ਸੁੰਦਰ ਕੇਸ਼ਾਂ ਵਾਲੇ ਸੀਸ ਦੇ ਦਿਮਾਗ਼ ਦਾ ਮਨ, ਵਾਸਤਵ ਵਿਚ ਪੂਰਨ ਪੁਰਖ ਦੀ ਪੂਰਨ ਜੋਤਿ ਦੇ ਪੂਰਨ ਪ੍ਰਕਾਸ਼ ਦਾ ਪਾਤ੍ਰ ਹੈ; ਭਾਵੇਂ ਉਸ ਵਿਚ ਇਸ ਜੋਤਿ ਦਾ ਪ੍ਰਕਾਸ਼ ਕੀਤਾ ਜਾਏ ਯਾ ਨਾ ਕੀਤਾ ਜਾਏ, ਇਹ ਗੱਲ ਵੱਖਰੀ ਹੈ। ਕੇਸ਼ ਜਿਕੁਰ ਸੁੰਦਰਤਾ ਤੇ ਸੁਸਥਤਾ ਦਾ ਚਿੰਨ੍ਹ ਹਨ, ਇਕੁਰ ਹੀ ਇਹ ਸੇਵਾ, ਸੰਤੋਖ, ਸਹਿਨਸ਼ੀਲਤਾ, ਤਿਤਿਖਿਆ ਤੇ ਆਪਾ ਵਾਰਨ (ਕੁਰਬਾਨੀ) ਦਾ ਵੀ ਚਿੰਨ੍ਹ ਹਨ। ਬੱਸ, ਇਹਨਾਂ ਕਾਰਨਾਂ ਨੂੰ ਦ੍ਰਿਸ਼ਟੀ-ਗੋਚਰ ਰੱਖ ਕੇ ਸ੍ਰੀ ਦਸ਼ਮੇਸ਼ ਪਿਤਾ ਨੇ ਗੁਰ ਪੰਥ ਵਿਚ ਸਿੱਖਾਂ ਲਈ ਕੇਸ਼ਾਧਾਰੀ ਤੇ ਸਾਬਤ ਸੂਰਤ ਹੋਣਾ ਆਵਸ਼ਜਕ ਸਮਝਿਆ, ਇਸ ਪੰਥ ਪਰ ਚੱਲਣ ਵਾਲੇ ਹਰ ਰਾਹੀ ਦੇ ਹਿਰਦੇ ਵਿਚ ਸਤਿਗੁਰਾਂ ਨੇ ਜੋ ਜੋਤਿ ਪ੍ਰਗਟਾਣੀ ਹੈ, ਉਸ ਦੀਆਂ ਕੁਝ ਕੁ ਕਿਰਨਾਂ ਦਾ ਦ੍ਰਿਸ਼ਜ ਇਹ ਹੈ:-

*"ਖੇਮ ਸਾਂਤਿ ਰਿਧਿ ਨਵ ਨਿਧਿ॥*
*ਬੁਧਿ ਗਿਆਨੁ ਸਰਬ ਤਹ ਸਿਧਿ॥*
*ਬਿਦਿਆ ਤਪੁ ਜੋਗੁ ਪ੍ਰਭ ਧਿਆਨੁ॥*
*ਗਿਆਨੁ ਸ੍ਰੇਸਟ ਊਤਮ ਇਸਨਾਨੁ॥*
*ਚਾਰਿ ਪਦਾਰਥ ਕਮਲ ਪ੍ਰਗਾਸ॥*
*ਸਭ ਕੈ ਮਧਿ ਸਗਲ ਤੇ ਉਦਾਸ॥*
*ਸੁੰਦਰੁ ਚਤੁਰੁ ਤਤ ਕਾ ਬੇਤਾ॥*
*ਸਮਦਰਸੀ ਏਕ ਦ੍ਰਿਸਟੇਤਾ॥*
*ਇਹ ਫਲ ਤਿਸੁ ਜਨ ਕੈ ਮੁਖਿ ਭਨੇ॥*
*ਗੁਰ ਨਾਨਕ ਨਾਮ ਬਚਨ ਮਨਿ ਸੁਨੇ॥"*

*(ਗਉ. ਸੁਖਮਨੀ ਮ. ੫, ਪੰ. ੨੯੫-੯੬)*

ਨਲ੍ਹ ਭੱਟ ਜੀ, ਅੱਖੀਂ ਡਿੱਠੇ ਕੌਤਕਾਂ ਦੇ ਆਧਾਰ ਪਰ ਸਾਨੂੰ ਯਕੀਨ ਦਿਵਾਂਦੇ ਹਨ

ਕਿ ਨੀਚ ਤੋਂ ਨੀਚ ਦਰਜੇ ਦਾ ਇਨਸਾਨ ਵੀ, ਜੋ ਗੁਰ ਪੰਥ ਦੀ ਸ਼ਰਨ ਲੈਂਦਾ ਹੈ, ਉਹ ਸਤਿਗੁਰਾਂ ਦੀ ਨਿਜ ਸ਼ਕਤੀ ਦੁਆਰਾ, ਰੂਹਾਨੀਅਤ ਦੇ ਉੱਚ ਤੋਂ ਉੱਚ ਪਦ ਨੂੰ ਪ੍ਰਾਪਤ ਹੁੰਦਾ ਹੈ:-

*"ਕਚਹੁ ਕੰਚਨੁ ਭਇਅਉ ਸਬਦੁ ਗੁਰ ਸ੍ਰਵਣਹਿ ਸੁਣਿਓ॥*
*ਬਿਖੁ ਤੇ ਅੰਮ੍ਰਿਤੁ ਹੁਯਉ ਨਾਮੁ ਸਤਿਗੁਰ ਮੁਖਿ ਭਣਿਅਉ॥*
*ਲੋਹਉ ਹੋਯਉ ਲਾਲੁ ਨਦਰਿ ਸਤਿਗੁਰੁ ਜਦਿ ਧਾਰੈ॥*
*ਪਾਹਣ ਮਾਣਕ ਕਰੈ ਗਿਆਨੁ ਗੁਰ ਕਹਿਅਉ ਬੀਚਾਰੈ॥*
*ਕਾਠਹੁ ਸ੍ਰੀਖੰਡ ਸਤਿਗੁਰਿ ਕੀਅਉ ਦੁਖ ਦਰਿਦ੍ਰ ਤਿਨ ਕੇ ਗਇਅ॥*
*ਸਤਿਗੁਰੂ ਚਰਨ ਜਿਨ੍ ਪਰਸਿਆ ਸੇ ਪਸੁ ਪਰੇਤ ਸੁਰਿ ਨਰ ਭਇਅ॥"*

*(ਪੰ. ੧੩੯੯.)*

ਇਹਨਾਂ ਮਹਾਂਵਾਕਾਂ ਤੋਂ ਪੂਰੀ ਤਰ੍ਹਾਂ ਵਿਦਿਤ ਹੁੰਦਾ ਹੈ ਕਿ ਸ੍ਰੀ ਗੁਰੂ ਕਲਗੀਧਰ ਨੇ ਗੁਰ ਪੰਥ ਦੁਆਰਾ ਜਿਸ ਧਰਮ ਦਾ ਪ੍ਰਚਾਰ ਕਰਨਾ ਸੀ ਉਸ ਦਾ ਕੇਂਦ੍ਰੀ ਤੱਤ ਇਹ ਸੀ ਕਿ ਹਰ ਤਬਕੇ ਦੇ ਮਨੁੱਖ ਨੂੰ, ਅੰਦਰੋਂ ਤੇ ਬਾਹਰੋਂ ਦੋਹਾਂ ਤਰ੍ਹਾਂ, ਪੂਰਨ ਮਨੁੱਖ ਬਣਾਇਆ ਜਾਵੇ, ਤੇ ਹਰ ਤਬਕੇ ਦੇ ਮਨੁੱਖ ਨੂੰ ਗੁਰ ਪੰਥ ਵਿਚ, ਬਰਾਬਰੀ ਦਾ ਦਰਜਾ ਪ੍ਰਾਪਤ ਹੋਵੇ। ਇਹ ਅਦਭੁਤ ਚਮਤਕਾਰ ਸ੍ਰੀ ਕਲਗੀਧਰ ਨੇ, ਮਿੰਟਾਂ ਵਿਚ, ਖਾਲਸਾ ਸਾਜਦਿਆਂ ਹੀ ਵਿਖਾ ਦਿੱਤਾ, ਈਸ਼੍ਵਰੀ, ਤੇ ਈਸ਼੍ਵਰ ਦੀ, ਪ੍ਰਾਕ੍ਰਿਤਿਕ ਵਿਚਾਰ-ਦ੍ਰਿਸ਼ਟੀ ਤੋਂ, ਬਹਿਰੂਨੀ ਬਰਾਬਰੀ ਤੇ ਏਕ-ਰੂਪਤਾ, ਸਿਵਾਏ ਪ੍ਰਾਕ੍ਰਿਤਿਕ, ਯਾ ਕੁਦਰਤੀ, ਸਰੂਪ ਵਿਚ ਰਹਿਣ ਦੇ ਹਰ ਦਰਜੇ ਤੇ ਹਰ ਤਬਕੇ ਦੇ ਇਨਸਾਨ ਨੂੰ ਭਲਾ ਹੋਰ ਕਿਸ ਤਰ੍ਹਾਂ ਪ੍ਰਾਪਤ ਹੋ ਸਕਦੀ ਹੈ? ਨਿਸ਼ਚਿਤ ਹੈ ਕਿ ਕਿਸੇ ਤਰ੍ਹਾਂ ਨਹੀਂ! ਅੰਦਰੂਨੀ ਅਰਥਾਤ ਮਾਨਸਿਕ ਬਰਾਬਰੀ ਸਿਵਾਏ ਪ੍ਰੇਮ ਦੇ ਹੋਰ ਕਿਸੇ ਪ੍ਰਕਾਰ ਵੀ ਹੋਣੀ ਸੰਭਵ ਨਹੀਂ। ਹਰ ਨਿੱਕੇ ਤੇ ਵੱਡੇ, ਪੁਰਾਣੇ ਤੇ ਨਵੇਂ, ਭਾਰਤੀ ਤੇ ਵਿਦੇਸ਼ੀ, ਮਤ ਦੇ ਬਾਨੀ ਤੇ ਉਸ ਦੇ ਨਾਮ ਲੇਵਿਆਂ ਨੇ ਪ੍ਰੇਮ ਪ੍ਰਗਟਾਉਣ ਦਾ ਧੌਂਸਾ ਵਜਾਇਆ ਹੈ, ਪਰ ਕੀ ਕਿਸੇ ਨੇ ਜਗਤ ਵਿਚ ਪ੍ਰੇਮ ਪ੍ਰਗਟਾ ਕੇ ਵਿਖਾਇਆ ਵੀ ਹੈ? ਕਿਸੇ ਮਤ ਨੂੰ ਅਰਬਾਂ ਵਰ੍ਹਿਆਂ ਦੇ ਤੇ ਕਿਸੇ ਨੂੰ ਹਜ਼ਾਰਾਂ ਵਰ੍ਹਿਆਂ ਦੇ ਪ੍ਰਚਾਰ ਦਾ ਮੌਕਾ ਮਿਲਿਆ ਹੈ, ਪਰ ਉਹਨਾਂ ਨੇ ਜਗਤ ਦੇ ਭਿੰਨ-ਭਿੰਨ ਦੇਸ਼ਾਂ ਵਿਚ ਕਿੰਨਾ ਕੁ ਪ੍ਰੇਮ ਪ੍ਰਗਟਾਇਆ ਹੈ? ਭਾਈ, ਪ੍ਰੇਮ ਦੀ ਅਗਨੀ ਕੇਵਲ ਨਿਸ਼ਕਾਮ ਸੇਵਾ ਤੇ ਆਪਾ ਵਾਰਨ (Self-Sacrifice) ਦੁਆਰਾ ਹੀ ਪ੍ਰਗਟਾਈ ਜਾ ਸਕਦੀ ਹੈ। ਪ੍ਰੇਮ-ਜਿਸ ਦਾ ਲਕਸ਼ਣ ਕਰਨ ਲਈ ਕਈ ਸਿਆਣੇ ਪ੍ਰਸਪਰ ਵਾਕ ਜੁੱਧ ਵਿਚ ਘੰਟੇ ਬਰਬਾਦ ਕਰ ਦਿੰਦੇ ਹਨ, ਤੇ ਮਗਰੋਂ ਪਹਿਲਾਂ ਵਾਂਗ ਹੀ ਸੱਖਣੇ ਵਾਪਿਸ ਘਰ ਆ ਜਾਂਦੇ ਹਨ-ਹੈ ਕੀ? ਭਾਈ, ਪ੍ਰੇਮ ਇਹਨਾਂ ਹੀ ਦੋ ਗੁਣਾਂ ਦੇ ਮੇਲ ਦਾ ਨਾਮ ਹੈ- ਨਿਸ਼ਕਾਮ ਸੇਵਾ ਤੇ ਆਪਾ ਵਾਰਨ ਦੇ ਮੇਲ ਦਾ, ਤੁਸੀਂ ਜਿਸ ਦੀ

ਵੀ ਨਿਸ਼ਕਾਮ ਸੇਵਾ ਕਰਦੇ ਹੋ ਤੇ ਜਿਸ ਦੇ ਲਈ ਆਪਾ ਵਾਰਨ ਲਈ ਤਿਆਰ ਹੋ, ਬੱਸ, ਤੁਸੀਂ ਉਹਦੇ ਨਾਲ ਪ੍ਰੇਮ ਕਰਦੇ ਹੋ, ਇਹ ਪ੍ਰੇਮ ਦੀ ਅਗਨੀ ਦਾ ਹੀ ਚਮਤਕਾਰ ਹੈ ਜੋ ਤੁਹਾਨੂੰ ਕਿਸੇ ਦੀ ਨਿਸ਼ਕਾਮ ਸੇਵਾ ਕਰਨ ਲਈ ਤੇ ਉਸ ਤੋਂ ਆਪਾ ਵਾਰਨ ਲਈ ਮਜਬੂਰ ਕਰ ਰਿਹਾ ਹੈ। ਬੱਸ, ਜਿਸ ਮਤ ਯਾ ਧਰਮ, ਯਾ ਪੰਥ ਦੇ ਅਨੁਯਾਈਆਂ ਵਿਚ, ਨਿਸ਼ਕਾਮ ਸੇਵਾ ਤੇ ਆਪਾ ਵਾਰਨ ਦੇ ਗੁਣ ਸਭ ਤੋਂ ਵਧੀਕ ਹਨ, ਉਹ, ਧਰਮਾਂ ਦੇ ਪ੍ਰਸਪਰ ਦੰਗਲ ਵਿਚ ਜ਼ਰੂਰ ਅੰਤਿਮ ਬਾਜ਼ੀ ਲੈ ਜਾਣਗੇ।



# 26.

ਧਰਮਾਂ (Religions) ਦਾ ਪ੍ਰਸਪਰ ਦੰਗਲ ਉਦੋਂ ਤੋਂ ਹੀ ਜਾਰੀ ਹੈ ਜਦੋਂ ਤੋਂ ਸੰਸਾਰ ਵਿਚ ਧਰਮ ਦੀ ਮਰਯਾਦਾ ਕਾਇਮ ਹੋਈ ਹੈ। ਅਰਥਾਤ, ਜਦੋਂ ਤੋਂ ਮਨੁੱਖ ਨੂੰ ਪਾਰਬ੍ਰਹਮ ਦੀ ਹਸਤੀ ਦਾ ਤਨਕ ਮਾਤਰ ਵੀ ਬੋਧ ਹੋਇਆ ਹੈ, ਅਥਵਾ ਪਾਰਬ੍ਰਹਮ ਦੀ ਹਸਤੀ ਪੁਰ ਤਨਕ ਮਾਤਰ ਵੀ ਵਿਸ਼੍ਵਾਸ ਆਇਆ ਹੈ। ਬੱਸ, ਓਦੋਂ ਤੋਂ ਹੀ ਸਿਆਣਿਆਂ ਨੇ ਪਾਰਬ੍ਰਹਮ ਦੇ ਪੂਰਨ ਗਿਆਨ ਲਈ ਅਨੇਕਾਂ ਧਰਮ ਯਾ ਮਤ ਚਲਾਏ ਹੋਏ ਹਨ। ਜਿਕੁਰ ਅੱਜ ਵੀ ਅਸੀਂ ਸੰਸਾਰ ਵਿਚ ਅਕਸਰ ਵੇਖਦੇ ਹਾਂ ਕਿ ਜਿਉਂ ਹੀ ਕਿਸੇ ਨਵੇਂ ਪਦਾਰਥ ਦੇ ਹੋਣ ਦੀ ਸੂਝ ਪੈਂਦੀ ਹੈ, ਤਿਉਂ ਹੀ ਤਤਕਾਲ ਉਸ ਪਦਾਰਥ ਦੀ ਪ੍ਰਾਪਤੀ ਤਥਾ ਉਸ ਦੇ ਗਿਆਨ ਦੀ ਪ੍ਰਾਪਤੀ ਦੇ ਸਾਧਨ ਦ੍ਰਿਸ਼ਟੀ ਪੈਣੇ ਸ਼ੁਰੂ ਹੋ ਜਾਂਦੇ ਹਨ। ਅਨੇਕਾਂ ਦੁਕਾਨਦਾਰ ਉਸ ਪਦਾਰਥ ਦੇ ਮੁਹੱਈਆ ਕਰਨ ਲਈ ਤੇ ਅਨੇਕਾਂ ਆਚਾਰਯ (ਉਸਤਾਦ) ਉਸ ਪਦਾਰਥ ਦਾ ਪੂਰਨ ਤੋਂ ਪੂਰਨ ਬੋਧ ਕਰਵਾਉਣ ਲਈ ਇਕ ਦੂਜੇ ਤੋਂ ਵੱਧ ਚੜ੍ਹ ਕੇ ਬੜੇ-ਬੜੇ ਦਿਲ- ਖਿਚਵੇਂ ਸ਼ਬਦਾਂ ਵਿਚ ਆਪਣੇ ਹੋਕੇ ਦੇਣ ਲੱਗ ਪੈਂਦੇ ਹਨ। ਇਨ-ਬਿਨ ਪਾਰਬ੍ਰਹਮ ਦੀ ਪ੍ਰਾਪਤੀ ਤਥਾ ਪਾਰਬ੍ਰਹਮ ਦੇ ਗਿਆਨ ਸੰਬੰਧੀ ਭਿੰਨ-ਭਿੰਨ ਧਰਮਾਂ ਦਾ ਹਾਲ ਹੈ। ਇਹਨਾਂ ਧਰਮਾਂ ਦਾ ਕੋਈ ਓੜਕ ਨਹੀਂ। ਇਹ ਦਿਨੋਂ-ਦਿਨ ਵਧ ਰਹੇ ਹਨ। ਧਰਮਾਂ ਦੇ ਵਿਸ਼੍ਵ ਕੋਸ਼ (Encyclopedias of Religions) ਵੇਖਣ ਤੋਂ ਨਿਸ਼ਚਿਤ ਹੁੰਦਾ ਹੈ ਕਿ ਪਿਛਲੇ ਪੰਜ ਹਜ਼ਾਰ ਵਰ੍ਹਿਆਂ ਵਿਚ ਅਣਗਿਣਤ ਮਤ ਪ੍ਰਗਟੇ, ਅਣਗਿਣਤ ਮਤ ਨਸ਼ਟ ਹੋ ਗਏ, ਅਣਗਿਣਤ ਮਤ ਅਜੇ ਵੀ ਪ੍ਰਚੱਲਿਤ ਹਨ, ਤੇ ਮੇਰਾ ਵਿਸ਼੍ਵਾਸ ਹੈ ਕਿ ਅੱਗੋਂ ਵੀ ਸਦੀਵ ਲਈ ਨਵੇਂ ਮਤ ਹੁਣ ਤੇ ਪਿੱਛੇ ਵਾਂਗ ਲਗਾਤਾਰ ਪ੍ਰਗਟ ਹੁੰਦੇ ਤੇ ਨਸ਼ਟ ਹੁੰਦੇ ਰਹਿਣਗੇ, ਪਰ ਵਿਸਮੈ-ਜਨਕ ਗੱਲ ਇਹ ਹੈ ਕਿ ਕੋਈ ਵੀ ਮਤ ਆਪਣੇ ਸਿੱਧਾਂਤਾਂ ਦੀ ਕਚਾਈ, ਕਮਜ਼ੋਰੀ, ਤੇ ਅਪੂਰਨਤਾ ਦੇ ਕਾਰਨ ਨਸ਼ਟ ਨਹੀਂ ਹੋਇਆ, ਬਲਕਿ ਜੋ ਵੀ ਨਸ਼ਟ ਹੋਇਆ ਹੈ ਉਹ ਆਪਣੇ ਅਮਲੀ ਕਾਰਨਾਮਿਆਂ ਦੀ ਕਚਾਈ, ਕਮਜ਼ੋਰੀ, ਤੇ ਅਪੂਰਨਤਾ ਦੇ ਕਾਰਨ ਨਸ਼ਟ ਹੋਇਆ ਹੈ, ਇਥੋਂ ਤਕ ਕਿ ਜਿਨ੍ਹਾਂ ਮਤਾਂ ਦੇ ਸੰਬੰਧ ਵਿਚ ਬਾਹਰੋਂ ਇਉਂ ਪ੍ਰਤੀਤ ਹੁੰਦਾ ਹੈ ਕਿ ਉਹ ਮੁਕੰਮਲ ਤੌਰ ਤੇ ਯਾ ਕਿਸੇ ਹੱਦ ਤਕ ਕਿਸੇ ਹੋਰ ਮਤ ਦੀ

ਹਕੂਮਤੀ ਤਾਕਤ ਦੁਆਰਾ ਨਸ਼ਟ ਹੋਏ ਹਨ, ਉਹਨਾਂ ਦੇ ਸੰਬੰਧ ਵਿਚ ਵੀ ਜੇ ਧੀਰਜ, ਧਿਆਨ, ਤੇ ਪਰੀਸ਼੍ਰਮ ਦੁਆਰਾ ਖੋਜ ਕੀਤੀ ਜਾਏ ਤਾਂ ਇਸੇ ਨਤੀਜੇ ਤੇ ਪਹੁੰਚਣਾ ਪਵੇਗਾ ਕਿ ਉਹ ਵੀ ਦਰਅਸਲ ਅਸੂਲੀ ਕਮਜ਼ੋਰੀਆਂ, ਕਚਾਈਆਂ, ਤੇ ਊਣਤਾਈਆਂ ਦੇ ਕਾਰਨ ਨਸ਼ਟ ਨਹੀਂ ਹੋਏ, ਬਲਕਿ ਅਮਲੀ ਕਮਜ਼ੋਰੀਆਂ, ਕਚਾਈਆਂ ਤੇ ਊਣਤਾਈਆਂ ਦੇ ਕਾਰਨ ਹੀ ਨਸ਼ਟ ਹੋਏ ਹਨ। ਕਿਸੇ ਹੋਰ ਮਤ ਦੀ ਹਕੂਮਤੀ ਤਾਕਤ ਦੇ ਜ਼ੇਰ-ਅਸਰ ਹੋਣ ਤੋਂ ਪਹਿਲਾਂ ਉਹ ਅਮਲੀ ਤੌਰ ਤੇ ਐਨੇ ਖੋਖਲੇ ਹੋ ਚੁਕੇ ਸਨ ਕਿ ਉਹਨਾਂ ਦੇ ਨਸ਼ਟ ਹੋਣ ਦਾ ਸਮਾਂ ਆ ਪਹੁੰਚਿਆ ਸੀ। ਇਹ ਨਿਯਮ ਮਤਾਂ ਦੇ ਨਸ਼ਟ ਹੋਣ ਪਰ ਹੀ ਨਹੀਂ ਘਟਦਾ ਬਲਕਿ ਸਾਧਾਰਣ ਸੰਸਥਾਵਾਂ ਦੇ ਨਸ਼ਟ ਹੋਣ ਪਰ ਵੀ ਘਟਦਾ ਹੈ। ਉਦਾਹਰਣ ਵੱਜੋਂ, ਜਦ ਕੋਈ ਵਿਦਿਆਲਾ, ਮਹਾਂ ਵਿਦਿਆਲਾ, ਕਾਰਖਾਨਾ, ਬੈਂਕ, ਯਾ ਵਪਾਰ ਕੇਂਦ੍ਰ ਨਸ਼ਟ ਹੁੰਦਾ ਹੈ ਤਾਂ ਉਹ ਵੀ ਕਿਸੇ ਅਮਲੀ ਊਣਤਾਈ, ਕਚਾਈ, ਯਾ ਕਮਜ਼ੋਰੀ ਦੇ ਕਾਰਨ ਹੀ ਨਸ਼ਟ ਹੁੰਦਾ ਹੈ, ਅਸੂਲਾਂ ਦੀ ਬਣਤਰ ਯਾ ਉਹਨਾਂ ਦੀ ਅਪੂਰਣਤਾ ਦੇ ਕਾਰਨ ਨਹੀਂ। ਅਸੂਲ ਤਾਂ ਯਥਾਸੰਭਵ ਸਾਰਿਆਂ ਨੇ ਹੀ ਕਿਸੇ ਹੱਦ ਤਕ ਬੜੇ ਮਾਕੂਲ ਤੇ ਬੇਨੁਕਸ ਹੀ ਘੜੇ ਹੋਏ ਹੁੰਦੇ ਹਨ। ਭਾਵ ਇਹ ਹੈ ਕਿ ਬੇਨੁਕਸ ਅਸੂਲਾਂ ਦਾ ਘੜਨਾ ਐਨਾ ਔਖਾ ਨਹੀਂ ਜਿੰਨੀ ਕਿ ਉਹਨਾਂ ਦੀ ਮੁਕੰਮਲ ਪੈਰਵੀ ਕਰਨੀ ਔਖੀ ਹੈ, ਪਰ ਕਿਉਂ ਬੁਨਿਆਦੀ ਅਸੂਲਾਂ ਦੀ ਅਮਲੀ ਪੈਰਵੀ ਕਰਨੀ ਔਖੀ ਹੁੰਦੀ ਹੈ? ਇਸ ਦਾ ਉੱਤਰ ਸਮਝਣ ਲਈ ਕਿਸਾਨ ਦੀ ਖੇਤੀ ਵਲ ਨਜ਼ਰ ਮਾਰੋ, ਅਥਵਾ ਸ਼ਸਤ੍ਰ ਵਿਦਿਆ, ਯਾ ਸੰਗੀਤ ਵਿਦਿਆ ਵਲ ਧਿਆਨ ਦਿਓ। ਹਰ ਹੁਨਰ ਦੇ ਸਿੱਧਾਂਤੀ ਵਜੂਦ ਨੂੰ ਅਭਿਆਸੀ ਜਾਮਾ ਪਹਿਨਾਉਣ ਲਈ ਇਕ ਹੋਰ ਦਰਮਿਆਨੀ ਸਹਿਕਾਰੀ ਹਿਦਾਇਤਨਾਮੇ ਦੀ ਲੋੜ ਹੈ। ਬੱਸ, ਸੰਸਾਰ ਵਿਚ ਜਿੰਨੇ ਵੀ ਮਤ ਨਸ਼ਟ ਹੋਏ ਹਨ, ਉਹ ਆਪਣੇ ਦਰਮਿਆਨੀ ਸਹਿਕਾਰੀ ਹਿਦਾਇਤਨਾਮੇ ਦੀ ਅਣਹੋਂਦ ਯਾ ਉਸ ਦੀ ਨਾ-ਮੁਕੰਮਲ ਪੈਰਵੀ ਦੇ ਕਾਰਨ ਨਸ਼ਟ ਹੋਏ ਹਨ। ਗੁਰਮਤਿ ਦੀਆਂ ਪ੍ਰਮਾਣੀਕ ਬਾਣੀਆਂ ਤੋਂ ਸਪਸ਼ਟ ਹੈ ਕਿ ਗੁਰ ਪੰਥ ਦੇ ਸਿੱਧਾਂਤੀ ਅਸੂਲਾਂ ਦੀ ਮੁਕੰਮਲ ਪੈਰਵੀ ਕਰਨ ਲਈ ਜਿੰਨਾ ਮੁਕੰਮਲ, ਦਰਮਿਆਨੀ ਸਹਿਕਾਰੀ ਹਿਦਾਇਤ-ਨਾਮਾ, ਗੁਰਮਤਿ ਦਾ ਹੈ ਉੱਨਾਂ ਹੋਰ ਕਿਸੇ ਮਤ ਦਾ ਨਹੀਂ, ਪਰ ਮੇਰਾ ਇਸ਼ਾਰਾ "ਰਹਿਤ- ਨਾਮਿਆਂ" ਵਲ ਬਿਲਕੁਲ ਹੀ ਨਹੀਂ, ਮੇਰਾ ਇਸ਼ਾਰਾ ਕੇਵਲ ਗੁਰਬਾਣੀ ਵਲ ਤੇ ਭਾਈ ਗੁਰਦਾਸ ਜੀ ਦੀ, ਅਰ ਭਾਈ ਨੰਦ ਲਾਲ ਜੀ ਦੀ, ਬਾਣੀ ਵਲ ਹੈ, ਅਰ ਗੁਰ ਪੰਥ ਦੇ ਪ੍ਰਮਾਣੀਕ ਇਤਿਹਾਸ ਦੇ ਕਾਰਨਾਮਿਆਂ ਵਲ ਹੈ। ਬੱਸ, ਇਹਨਾਂ ਪ੍ਰਮਾਣਾਂ ਦੇ ਆਧਾਰ ਪੁਰ ਮੈਂ ਇਹ ਕਹਿੰਦਾ ਹਾਂ ਕਿ ਨਿਸ਼ਕਾਮ ਸੇਵਾ ਅਰ ਆਪਾ ਵਾਰਨ (Self Sacrifice) ਦੇ ਗੁਣਾਂ ਨੂੰ ਪੂਰੀ ਤਰ੍ਹਾਂ ਦ੍ਰਿਸ਼ਟੀ ਗੋਚਰ ਰੱਖ ਕੇ ਸ੍ਰੀ ਦਸ਼ਮੇਸ਼ ਨੇ ਗੁਰਸਿੱਖਾਂ ਨੂੰ ਕੇਸ਼ ਰਖਾਏ ਹਨ। ਸਾਬਤ ਸੂਰਤ ਤੇ ਸਿਰ ਦੇ ਕੇਸ਼ ਨਿਸ਼ਕਾਮ ਸੇਵਾ ਤੇ ਆਪਾ ਵਾਰਨ ਦੇ ਚਿੰਨ੍ਹ ਹਨ। ਨਿਸ਼ਕਾਮ ਸੇਵਾ ਤੇ ਆਪਾ ਵਾਰਨ, ਮੈਂ ਦਸ ਚੁਕਾ ਹਾਂ ਕਿ ਪ੍ਰੇਮ ਦਾ ਵਜੂਦ ਹਨ, ਤੇ 'ਪ੍ਰੇਮ' ਅਕਾਲ ਪੁਰਖ ਦਾ ਵਜੂਦ ਹੈ ; ਇਹ ਤਕਰੀਬਨ ਸਾਰੇ ਮਤ ਮੰਨਦੇ ਹਨ। ਬੱਸ, ਜੇ ਇਹ ਫ਼ਲਸਫ਼ਾ ਠੀਕ ਹੈ ਤਾਂ ਅਸੂਲਨ ਅਰ ਅਮਲਨ, ਦੋਹਾਂ

ਤਰ੍ਹਾਂ, ਗੁਰੂ ਕਾ ਸਿੱਖ ਅਰ ਗੁਰ ਪੰਥ ਹੀ ਜਗਤ ਵਿਚ ਉਸ ਧਰਮ ਦਾ ਪ੍ਰਚਾਰ ਕਰਨ ਦੇ ਯੋਗ ਹਨ, ਜਿਸ ਦਾ ਪ੍ਰਚਾਰ ਕਰਨ ਲਈ ਅਕਾਲ ਪੁਰਖ ਨੇ ਸ੍ਰੀ ਦਸਮੇਸ਼ ਜੀ ਨੂੰ ਜਗਤ ਵਿਚ ਘੱਲਿਆ ਹੈ, ਅਰ ਜੇ, ਜਿਹਾ ਕਿ ਮੈਂ ਕਹਿ ਚੁਕਾ ਹਾਂ, ਧਰਮਾਂ ਦੇ ਪ੍ਰਸਪਰ ਦੰਗਲ ਵਿਚ ਉਸ ਧਰਮ ਨੇ ਜਿੱਤਣਾ ਹੈ ਜਿਸ ਦਾ ਪੱਲੜਾ ਨਿਸ਼ਕਾਮ ਸੇਵਾ ਤੇ ਆਪਾ ਵਾਰਨ ਦੇ ਭਾਰ (ਵਜ਼ਨ) ਨਾਲ ਝੁਕਵਾਂ ਹੈ, ਤਾਂ ਨਿਸ਼ਚੇ ਜਾਣੋ, ਜਗਤ ਵਿਚ ਗੁਰੂ ਕੇ ਸਿੱਖ ਤੇ ਗੁਰੂ ਪੰਥ ਦੀ ਹੀ ਅੰਤਿਮ ਵਿਜੈ ਹੋਣੀ ਹੈ, ਕਿਉ ਜੋ ਗੁਰੂ* ਕਾ ਸਿੱਖ ਅਰ ਗੁਰ ਪੰਥ ਹੀ, ਨਿਸ਼ਕਾਮ ਸੇਵਾ ਤੇ ਆਪਾ ਵਾਰਨ ਦੇ ਪ੍ਰਤਿਨਿਧ ਹਨ, ਅਰ ਜੋ ਅੱਗੇ ਆਪਣੀ ਥਾਂ, ਪ੍ਰੇਮ ਦੇ ਪ੍ਰਤਿਨਿਧ ਹਨ, ਤੇ ਜੋ ਅਕਾਲ ਪੁਰਖ ਦਾ ਪ੍ਰਤਿਨਿਧ ਹੈ।

---

**ਜਿਸ ਕਿਸੇ ਵੀ ਵਿਦ੍ਵਾਨ ਯਾ ਮਹਾਂਪੁਰਖ ਨੇ ਗੁਰਮਤਿ ਤੇ ਗੁਰ ਪੰਥ ਦਾ ਸਹੀ ਤੇ ਮੁਕੰਮਲ ਤੌਰ ਤੇ ਮੁਤਾਲਿਆ ਕੀਤਾ ਹੈ ਉਹ ਇਸੇ ਨਤੀਜੇ ਪੁਰ ਪਹੁੰਚਿਆ ਹੈ ਕਿ ਇਸ ਵੇਲੇ ਜਗਤ ਦੇ ਧਰਮਾਂ ਵਿਚ ਕੇਵਲ ਗੁਰਸਿੱਖ ਹੀ ਨਿਸ਼ਕਾਮ ਸੇਵਾ ਤੇ ਆਪਾ ਵਾਰਨ ਦੇ ਭੂਸ਼ਣਾਂ ਨਾਲ ਅਲੰਕ੍ਰਿਤ ਹਨ, ਸਾਧੂ ਟੀ. ਐਲ. ਵਾਸਵਾਨੀ ਐਮ. ਏ., ਜੋ ਥੋੜਾ ਹੀ ਚਿਰ ਹੋਇਆ ਹੈ, ਪੂਨੇ ਪੂਰੇ ਹੋਏ ਹਨ, ਸੰਨ 1913 ਵਿਚ ਲਾਹੌਰ ਸਨ, ਮੈਨੂੰ ਇਕ ਮਿੱਤਰ ਉਹਨਾਂ ਦੇ ਦਰਸ਼ਨਾਂ ਲਈ ਲੈ ਗਏ। ਕੁਝ ਚਿਰ ਬਚਨ ਬਿਲਾਸ ਕਰਨ ਮਗਰੋਂ ਉਹਨਾਂ ਨੇ ਮੈਨੂੰ ਇਕ ਛੋਟਾ ਜਿਹਾ ਅੰਗਰੇਜ਼ੀ ਵਿਚ ਛਪਿਆ ਹੋਇਆ ਟ੍ਰੈਕਟ ਦਿੱਤਾ ਜਿਸ ਦਾ ਨਾਮ, "The Gospel of Shri Guru Nanak Dev" ਹੈ, ਇਹ 1912 ਵਿਚ ਦੂਜੀ ਵੇਰ ਛਪਿਆ ਸੀ। ਇਹ ਵਾਸਵਾਨੀ ਜੀ ਦਾ ਇਕ ਭਾਸ਼ਣ ਹੈ ਜੋ ਉਹਨਾਂ ਨੇ ਲਾਹੌਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਦੇ ਮੌਕੇ ਦਿੱਤਾ ਸੀ, ਆਪ ਇਸ ਟ੍ਰੈਕਟ ਦੇ ਪੰਨਾ 10 ਅਰ 12 ਪਰ ਲਿਖਦੇ ਹਨ :-*

*"I have often been asked : What shall be the future religion of India? Shall it be Hinduism or Christianity or Islam? Shall it be the Arya Samaj the Theosophical Society or the Brahma Samaj? And I ever said : One thing I know that the future religion of India must be the religion of service and sacrifice. And so let my most emphatic words from this platform to-night be the words ; Service and Sacrifice. One of the prayers of Guru Nanak is:- 'May I unto the True Verity be a Sacrifice.' Sons of the sages of the East let that prayer be on your lips". (ਪੰਨਾ ੧੦)*

*"Remember, no civilization can endure without religion. Remember, the day India forgets the Unseen, shall be the day of the funeral-pyre of the nation. Not the craving for pleasure and change and excitement, not the politics of passion and counsels of hatred, not the utilitarian concerns and transitory arrangements of time but the love of God and love of Man shall be the saving of India. And my weary hopes try to realize the happy day when the present decay of religious desire shall give way to rational Faith, when the sense of social justice shall assert itself ; when life beyond this life shall be discerned as the dominant Idea of thought and deed, when the material will be used as a sacrament of the spiritual, when the Religion of Bhakti shall be lived by men of the world and Gospel of Guru Nanak be enthroned in our hearts again." (ਪੰਨਾ ੧੨)*

